ਸਾਰੇ ਹੱਕ ਟੀਕਾਕਾਰ ਪਾਸ ਹਨ

੧ ਓ ਸਤਿਗੁਰ ਪ੍ਰਸਾਦਿ ।

ਰਾਗਾ ਵਿਚਿ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰੁ ।

ਬਾਈ ਵਾਰਾਂ ਵਿਚੋਂ

ਪਹਿਲੀ

# ਸਿਰੀ ਰਾਗੁ ਕੀ ਵਾਰ

## ਭਾਵ ਪ੍ਰਕਾਸ਼ਨੀ ਟੀਕਾ ਸਹਿਤ

ਜੋ

## ਖਾਲਸਾ ਚਿਤ੍ਰਕਾਰੀ ਜੱਥਾ

ਅੰਮ੍ਰਿਤਸਰ

ਨੇ




[illegible] ਹਿੰਦ ਪ੍ਰੈਸ ਅੰਮ੍ਰਿਤਸਰ ਵਿਚ [illegible] ਬਹਾਦਰ ਸਿੰਘ
[illegible] ਛਪਵਾਈ ।




ੴ ਸਤਿਗੁਰ ਪ੍ਰਸਾਦਿ ॥

# ਉਦਮੁ ਮਤਿ ਪ੍ਰਭੁ ਅੰਤਰਿਜਾਮੀ
# ਜਿਉ ਪ੍ਰੇਰੇ ਤਿਉ ਕਰਨਾ ।

ਪਿਆਰੇ ਵੀਰ ਜੀ ! ਇਹ ਪੋਥੀ ਸਿਰੀ ਰਾਗ ਦੀ ਵਾਰ ਦਾ ਟੀਕਾ ਛਪ ਕੇ ਸਤਿਗੁਰੂ ਜੀ ਦੀ ਪ੍ਰੇਰਨਾਨੁਸਾਰ ਆਪ ਦੇ ਪਾਸ ਹਾਜ਼ਰ ਹੈ। ਇਸਦੇ ਬਨਾਵਨ ਦਾ ਕਾਰਣ ਕੇਵਲ ਇਤਨਾ ਹੀ ਹੈ ਕਿ "ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ"। ਦਾਸ ਨੇ ਅਪਣੇ ਹੱਥਾਂ ਨੂੰ ਪਵਿੱਤ੍ਰ ਕਰਨ ਵਾਸਤੇ ਤੇ ਪਰਮ ਪਿਆਰੇ ਵੀਰ ਸ੍ਰੀ ਮਾਨ ਭਾਈ ਜਗਤ ਸਿੰਘ ਜੀ (ਹਿਸਾਬ ਮਾਸਟਰ ਖਾ: ਯਤੀਮਖਾਨਾ) ਦੀ ਆਗਜ਼ਾ ਪਾਲਨ ਕਰਨ ਵਾਸਤੇ ਸਤਿਗੁਰੂ ਜੀ ਨੇ ਉੱਦਮ ਬਖ਼ਸ਼ਕੇ ਇਹ ਕੰਮ ਸਮਾਪਤ ਕਰਾਇਆ ਹੈ।

ਦੂਸਰਾ ਇਹ ਬਾਣੀ ਭਾਵੇਂ ਪੰਜਾਬੀ ਵਿਚ ਹੀ ਹੈ ਪਰ ਆਮ ਵੀਰਾਂ ਦੀ ਸਮਝ ਵਿਚ ਨਹੀਂ ਪੈ ਸਕਦੀ ਤੇ ਖਾਸ ਕਰਕੇ ਵਿੱਦਜਵਾਨੀ ਇਮਤਿਹਾਨ ਦੇਣ ਵਾਲਿਆਂ ਨੂੰ ਤਾਂ ਇਹ ਬਹੁਤ ਹੀ ਉਪਯੋਗੀ ਹੋਵੇਗੀ। ਇਸ ਲਈ ਇਸ ਪੋਥੀ ਦੇ ਟੀਕਾ ਕਰਨ ਦਾ ਪ੍ਰਯਤਨ ਕੀਤਾਗਿਆਹੈ। ਇਸ ਟੀਕੇ ਵਿਚ ਦਾਸ ਕੋਲੋਂ ਜਿਥੋਂ ਤਕ ਹੋਸਕਿਆ ਹੈ ਸੌਖਾ ਕਰਨ ਵਿਚ ਖਾਸ ਧਿਆਨ ਦਿਤਾ ਹੈ,ਕਿਉਂਕਿ

ਭਾਵੇਂ ਪੂਰਬਲੇ ਵਿਦਵਾਨਾਂ ਨੇ ਟੀਕੇ ਤਾਂ ਬਹੁਤ ਸੁੰਦਰ ਕੀਤੇ ਹਨ, ਪਰ ਓਹ 'ਮੂਲ ਨਾਲੋਂ ਵਿਆਜ ਵਧ' ਦੇ ਦ੍ਰਿਸ਼ਟਾਂਤ ਅਨੁਸਾਰ ਪੰਜਾਬੀ ਮੂਲ ਤੇ ਟੀਕਾ ਭਾਸ਼ਾ ਵਿਚ ਹੋਣ ਕਰਕੇ ਸਾਰਿਆਂ ਵੀਰਾਂ ਦੀ ਸਮਝ ਵਿਚ ਨਹੀਂ ਆ ਸਕਦਾ ਇਸ ਲਈ ਦਾਸ ਨੇ ਇਹ ਯਤਨ ਕੀਤਾ ਹੈ, ਤੇ ਆਸ਼ਾ ਹੈ ਕਿ ਜੇਕਰ ਗੁਰੂ ਜੀ ਨੇ ਉਦਮ ਬਖ਼ਸ਼ਿਆ ਤਾਂ ਇਸੇ ਤਰਾਂ ਬਾਈ ਵਾਰਾਂ ਦਾ ਟੀਕਾ ਕਰਕੇ ਗੁਰੂ ਪੰਥ ਦੀ ਭੇਟਾ ਕੀਤਾ ਜਾਵੇਗਾ। ਇਸ ਟੀਕੇ ਵਿਚ ਪਹਿਲੇ ਮੂਲ ਫਿਰ ਵਯੁਤਪਤੀ (ਔਖੇ ਪਦਾਂ ਦੇ ਅਰਥ) ਤੇ ਫਿਰ ਸੰਪੂਰਨ ਅਰਥ ਤੇ ਅੰਤ ਵਿਚ ਭਾਵ ਦਸਿਆ ਗਿਆ ਹੈ ਕਿ ਸਾਰਿਆਂ ਵੀਰਾਂ ਦੀ ਸਮਝ ਪੈ ਜਾਵੇ।

ਅੰਤਮ ਬੇਨਤੀ ਹੈ ਕਿ ਜੇਕਰ ਕੋਈ ਐਸੀ ਜਗਾ ਹੋਵੇ ਕਿ ਜਿਥੇ ਦਾਸ ਕੋਲੋਂ ਪ੍ਰਮਾਦ ਕਰਕੇ ਗੁਰੂ ਸਾਹਿਬ ਜੀ ਦੇ ਆਸ਼ੇ ਤੋਂ ਵਿਰੁੱਧ ਕੋਈ ਸ਼ਬਦ ਲਿਖਿਆ ਗਿਆ ਹੋਵੇ ਤਾਂ ਦਾਸ ਨੂੰ ਉਸਦੀ ਬਾਬਤ ਗੁਰੂ ਸਾਹਿਬ ਜੀ ਦੇ ਪ੍ਰਮਾਣਾਂ ਸਹਿਤ ਲਿਖਕੇ ਕ੍ਰਿਤਾਰਥ ਕਰਨਾ ਤਾਂਕਿ ਦੂਜੀ ਵੇਰ ਛਪਨ ਤੇ ਪੂਰਨ ਵਿਚਾਰ ਕੀਤੀ ਜਾਵੇ, ਦਾਸ ਅਤੀ ਧੰਨਯਵਾਦੀ ਹੋਵੇਗਾ॥

ਅਨੁਜ ਦਾਸ—

**ਨਰੈਣ ਸਿੰਘ, ਟੀਕਾ ਕਾਰ**

# ੧ ੴਸਤਿਗੁਰਪ੍ਰਸਾਦਿ॥

{ ੧–ਜਿਸਦੇ ਮੁਕਾਬਲੇ ਤੇ ਦੂਜਾ ਨਹੀਂ।
ਓ–ਮੰਗਲ ਰੂਪ, ਅੰਨਦ ਦੇਣੇ ਵਾਲਾ।
(ਕਾਰ)=ਕੇਵਲ । ਸਤਿਗੁਰ=ਜਿਸਨੇ
ਸਤਿ ਪੁਰਖ ਨੂੰ ਜਾਣਿਆ ਹੋਵੇ ਅਰਥਾਤ ਬ੍ਰਹਮ
ਸ੍ਰੋਤ੍ਰੀ ਤੇ ਬ੍ਰਹਮ ਨਿਸ਼੍ਠੀ। ਪ੍ਰਸਾਦਿ=ਕ੍ਰਿਪਾ। }

ਅਰਥ–ਕੇਵਲ ਇਕ 'ਵਾਹਿਗੁਰੂ' ਸਤਿਗੁਰੂ (ਦੀ) ਕ੍ਰਿਪਾ (ਕਰਕੇ ਜਾਣਿਆ ਜਾਂਦਾ ਹੈ)।

ਭਾਵ–ਸਤਿਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਤੋਂ ਪਹਿਲੇ ਸੰਸਕ੍ਰਿਤ ਵਾਲੇ ਤੌਂ ਨੂੰ ਇਕ ਤੋਂ ਰਹਿਤ ਹੋਣ ਕਰਕੇ ਇਕ ਦੇ ਅਨੇਕ ਅਰਥ ਆਪੋ ਆਪਣੀ ਧਾਰਮਕ ਖਿਚ ਕਰਕੇ ਕਰਨ ਲਗ ਪਏ ਸਨ, ਜਿਸ ਕਰਕੇ ਜੀਵ ਇਕ ਦੇ ਗਿਆਨ ਤੋਂ ਸ਼ੂਨ ਰਹਿੰਦੇ, ਫਲ ਇਹ ਹੋਯਾ ਕਿ ਇਕ ਦੀ ਪੂਜਾ ਹਟ ਕੇ ਅਨੇਕਾਂ ਦੀ ਪੂਜਾ ਹੋਣ ਲਗ ਪਈ 'ਪਰਮੇਸਰ ਤੇ ਭੁਲਿਆਂ ਵਿਆ-ਪਨ ਸਭੇ ਰੋਗੁ' ਸਭ ਲੋਕ ਹਉਮੈ ਰੋਗ ਵਿਚ ਗ੍ਰਹਸਤ ਹੋਕੇ ਦੁਖੀ ਹੋਏ ਤੇ ਲਗੇ ਬੁਰੇ ਕਰਮ ਕਰਨ, ਇਸਦਾ ਨਤੀਜਾ 'ਆਪੋ ਅਪਣੇ ਮਤਿ ਸਭ ਗਾਵੈ' ਅਪਣੇ ੨ ਮਤ ਦੀ ਖਿਚ ਪਾਕ਼ ਨੇ ਬਹੁਤ ਰੋਲਾ ਪਾ ਦਿਤਾ ਤੇ

ਵਿਰੋਧ ਫੈਲ ਗਿਆ।ਇਹ ਨਿਯਮ ਹੈ; ਜਿਥੇ ਵਿਰੋਧ ਉਥੇ ਕਲਾ, ਜਿਥੇ ਕਲਾ ਉਥੇ ਪਾਪ। ਜਦ ਪਾਪਾਂ ਦੀ ਅਧਕਤਾ ਸੰਸਾਰ ਤੇ ਹੋ ਗਈ 'ਅਕ੍ਰਿਤਘਣਾ ਹਰਿ ਵਿਸ-ਰਿਆ' ਜਿਨ੍ਹਾਂ ਨੂੰ ਹਰਿ ਵਿਸਰਿਆ ਹੈ ਐਸੇ ਅਕ੍ਰਿਤਘਨਾਂ (ਪਾਪੀਆਂ) ਦਾ ਪਸਾਰਾ ਫੈਲ ਗਿਆ ਤੇ 'ਭਾਰੇ ਭੁਇ ਅਕ੍ਰਿਤਘਨ ਮੰਦੀ ਹੂੰ ਮੰਦੇ' ਇਸ ਲਈ 'ਕਲਮਲ ਹੋਈ ਮੇਦਨੀ ਅਰਦਾਸਿ ਕਰੈ ਵਿਲ ਲਾਇ' ਮੇਦਨੀ (ਸ੍ਰਿਸ਼ਟੀ) ਉਪਲਖੰਤ ਪ੍ਰਿਥਵੀ ਨੇ ਪ੍ਰਾਰਥਨਾ ਕੀਤੀ, ਸੋ ਪ੍ਰਾਰਥਨਾ 'ਸੁਣੀ ਪੁਕਾਰ ਦਤਾਰ ਪ੍ਰਭ ਗੁਰ ਨਾਨਕ ਜਗ ਮਾਹਿ ਪਠਾਯਾ' ਇਨ੍ਹਾਂ ਨੇ ਸਾਰੇ ਸੰਸਾਰ ਵਿਚ ਫਿਰਕੇ ਇਹ ਨਿਸਚੇ ਕਰ ਲਿਆ ਕਿ ਇਹੋ ਇਕ ਤੋਂ ਭੁਲ ਜਾਨ ਦਾ ਹੀ ਸਾਰਾ ਦੁਖ ਹੈ,ਇਸੇ ਲਈ ੴ ਤੋਂ ਪਹਿਲਾਂ '੧' ਸਥਾ-ਪਨ ਕਰਕੇ ਕੈਹ ਦਿਤਾ ਕਿ ਇਹ 'ਏਕਾ' 'ਆਦਿ ਸਚੁ ਜੁਗਾਦਿ ਸਚੁ ਹੈ ਭਿ ਸਚੁ ਨਾਨਕ ਹੋਸੀ ਭੀ ਸਚੁ' ਤੇ 'ਇਕੋ ਜਪੁ ਏਕੋ ਸਾਲਾਹ। ਏਕ ਸਿਮਰ ਏਕੋ ਮਨ ਆਹਿ' ਤੇ ਇਸ ਨੂੰ ਪ੍ਰਾਪਤ ਕਰਕੇ ਦੁਖਾਂ ਦੇ ਮੂੰਹੋਂ ਛੁਟਕਾਰਾ ਪਾਵੋ। ਪਰ ਪ੍ਰਾਪਤ ਕਿਸਤਰਾਂ ਹੋਵੇ ? ਪ੍ਰਾਪਤ ਕਰਨ ਦਾ ਤਰੀਕਾ ਭੀ ਨਾਲ ਦਸ ਦਿਤਾ ਕਿ ਪਹਿਲੋ ਗੁਰੂ ਦੀ ਕਿਰਪਾ ਦੇ ਪਾਤ੍ਰ ਬਣੋ, ਗੁਰੂ ਦੀ ਕਿਰਪਾ ਕਰਕੇ ਇਕ ਦੀ ਪ੍ਰਾਪਤੀ ਹੋਜਾਵੇਗੀਅਰਥਾਤ ਦੁਖਾਂਤੋਂ ਛੁਟਕਾਰਾ ਪਾਵਨ ਦਾ ਪੱਕਾ ਤਰੀਕਾ ਗੁਰੂ ਦੀ ਕ੍ਰਿਪਾ ਹੈ ॥

# ਸਿਰੀ ਰਾਗ ਕੀ ਵਾਰ ਮਹਲਾ ੪ ਸਲੋਕਾ ਨਾਲਿ

{ਸਿਰੀ ਰਾਗ=ਨਾਮ ਰਾਗ । ਵਾਰ=ਪਉੜੀਆਂ । ਮਹਲਾ ੪=ਚੌਥੇ ਗੁਰੂ ਨਾਨਕ ਦੇਵ ਜੀ (ਸ੍ਰੀ ਗੁਰੂ ਰਾਮ ਦਾਸ ਜੀ)। ਨਾਲਿ=ਸਮੇਤ।}

ਅਰਥ—ਸਿਰੀ ਰਾਗ ਦੀਆਂ ਪਉੜੀਆਂ ਚੌਥੇ ਗੁਰ ਨਾਨਕ ਦੇਵ ਜੀ (ਉਚਾਰਨ) ਕਰਦੇ ਹਨ ਸਲੋਕਾਂ ਸਮੇਤ।

ਭਾਵ—ਵਾਰ ਇਕ ਉਹ ਚੀਜ਼ ਹੈ ਜਿਸਨੂੰ ਢਾਢੀ ਜਨ ਗਾਵਿਆ ਕਰਦੇ ਸਨ, ਪਰ ਉਹ ਵਾਰਾਂ ਜੋਧਿਆਂ ਦੀਆਂ ਬੀਰ ਰਸ ਨੂੰ ਪੈਦੇ ਕਰਨ ਵਾਲੀਆਂ ਹੋਇਆ ਕਰਦੀਆਂ ਸਨ,ਤੇ ਉਨ੍ਹਾਂ ਦਾ ਅਸਰ ਸਾਰਿਆਂ ਤੇ ਹੋਯਾ ਕਰਦਾ ਸੀ। ਸਤਿਗੁਰੂ ਜੀ ਜੋ ਸਤਿਨਾਮ ਦਾ ਉਪਦੇਸ਼ ਕਰਨ ਆਏ ਸਨ, ਇਨ੍ਹਾਂ ਨੂੰ ਭੀ ਲੋੜ ਸੀ ਕਿ ਉਹ ਢੰਗ ਕਰਦੇ ਜਿਸ ਢੰਗ ਕਰਕੇ ਉਪਦੇਸ਼ ਨੂੰ ਸਾਰੇ ਸੁਣਕੇ ਲਾਭ ਨੂੰ ਹਾਸਲ ਕਰਨ, ਇਸੇ ਲਈ ਇਨ੍ਹਾਂ ਨੇ ਸੰਪੂਰਨ ਬਾਣੀ ਰਾਗ ਵਿਚ ਉਚਾਰਨ ਕੀਤੀ,ਕਿਉਂਕਿ ਰਾਗ ਇਕ ਉਹ ਵਸਤੂ ਹੈ ਜਿਸ ਨਾਲ ਸਾਰੇ ਮੋਹਤ ਹੋ ਜਾਂਦੇ ਹਨ ਤੇ ਰਾਗ ਦੇ ਅੰਤ੍ਰਗਤ ਪੌੜੀਆਂ ਭੀ ਹੁੰਦੀਆਂ ਹਨ ਇਸੇ ਲਈ ਗੁਰੂਸਾਹਿਬਜੀਨੇ ਵਾਰਾਂ ਭੀ ਉਚਾਰਨ ਕੀਤੀਆਂ ਤੇ ਛੇਵੇਂ ਗੁਰੂ ਸਾਹਿਬ ਜੀ ਨੇ ਤਾਂ ਵਾਰਾਂ ਦੇ ਨਾਲ ੨ ਧੁਨਾਂ

ਲਿਖਕੇ ਨਿਰਸੰਦੇਹ ਕਰ ਦਿਤਾ ਕਿ ਸ਼ਾਂਤਰਸ ਦੇ ਪ੍ਰੇਮੀ ਵਾਰਾਂ ਨੂੰ ਸੁਣਕੇ ਸ਼ਾਂਤਰਸ ਦਾ ਵਾਧਾ ਕਰਣ, ਅੱਗੇ ਸਤਿਗੁਰੂ ਜੀ ਅਪਣੀ ਗਤੀ ਨੂੰ ਆਪ ਹੀ ਜਾਣਦੇ ਹਨ ।

ਸਲੋਕ ਮ: ੩

ਰਾਗਾ ਵਿਚਿ ਸ੍ਰੀ ਰਾਗੁ ਹੈ ਜੇ ਸਚਿ ਧਰੇ ਪਿਆਰੁ । ਸਦਾ ਹਰਿ ਸਚੁ ਮਨਿ ਵਸੈ ਨਿਹਚਲ ਮਤਿ ਅਪਾਰੁ । ਰਤਨੁ ਅਮੋਲਕੁ ਪਾਇਆ ਗੁਰ ਕਾ ਸਬਦੁ ਬੀਚਾਰੁ । ਜਿਹਵਾ ਸਚੀ ਮਨੁ ਸਚਾ ਸਚਾ ਸਰੀਰ ਅਕਾਰੁ । ਨਾਨਕ ਸਚੈ ਸਤਿਗੁਰਿ ਸੇਵਿਐ ਸਦਾ ਸਚੁ ਵਾਪਾਰੁ ॥ ੧ ॥

{ ਸਚਿ–ਵਾਹਿਗੁਰੂ । ਧਰੇ=ਕਰੇ । ਨਿਹਚਲੁ=ਕਾਇਮ । ਮਤਿ=ਬੁੱਧੀ । ਅਪਾਰੁ–ਬਹੁਤੀ । ਰਤਨ=ਵੈਰਾਗ । ਅਮੋਲਕ=ਬੇਕੀਮਤ । ਅਕਾਰੁ=ਢਾਂਚਾ (ਸ਼ਕਲ) । ਸੇਵਿਐ–ਯਾਦ ਕਰੀਏ ; ਵਾਪਾਰੁ=ਸੌਦਾਗਰੀ । }

ਅਰਥ–ਰਾਗਾਂ ਵਿਚੋਂ ਸ੍ਰੀ ਰਾਗ (ਤਦ) ਚੰਗਾ ਹੈ, ਜੇ ਸਚੇ ਵਾਹਿਗੁਰੂ ਨਾਲ (ਸ੍ਰੀ ਰਾਗ ਵਿਚ) ਪਿਆਰ ਕਰੇ, (ਪਿਆਰ ਭੀ ਕੈਸਾ ਕਿ) ਸਦਾ ਹੀ ਸੱਚਾ ਹਰੀ ਮਨਿ ਵਿਚ

ਵੱਸੇ (ਅਤੇ) ਬੁੱਧੀ ਬਹੁਤ ਹੀ ਕਾਇਮ ਰਹੇ, (ਜਦ ਇਹ ਦਸ਼ਾ ਹੋਈ ਤਾਂ) ਅਮੋਲਕ ਵੈਰਾਗ ਪ੍ਰਾਪਤ ਹੋਵੇਗਾ (ਤਿਸ ਕਰਕੇ) ਗੁਰਾਂ ਦੇ ਸਬਦ ਦਾ ਵਿਚਾਰ (ਕਰਦਿਆਂ ਹੋਇਆਂ) ਜੇਹਵਾ (ਭੀ) ਸੱਚੀ, (ਤੇ) ਮਨ (ਭੀ) ਸੱਚਾ (ਅਤੇ) ਸਰੀਰਕ ਢਾਂਚਾ (ਭੀ) ਸੱਚਾ (ਹੋਵੇਗਾ, ਕਦੋਂ ? ਸਤਿਗੁਰ ਚੌਥੇ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ) ਸਤਿਗੁਰੂ ਨਾਨਕ (ਦੇਵ ਜੀ ਨੂੰ ਮਿਲਕੇ) ਸਚੇ ਹਰੀ ਨੂੰ ਸੇਵੀਐ ਅਤੇ ਸਦਾ ਹੀ ਸਚੇ ਨਾਮ ਦਾ ਵਪਾਰ ਕਰੀਏ ॥ ੧ ॥

ਭਾਵ—ਲੌਕਕ ਦਸ਼ਾ ਵਿਚ ਸ੍ਰੀ ਰਾਗ ਸਾਰਿਆਂ ਰਾਗਾਂ ਵਿਚੋਂ ਉਤਮ ਮੰਨਿਆਂ ਹੈ, ਜਿਸ ਦਸ਼ਾ ਨੂੰ ਭਾਈ ਗੁਰਦਾਸ ਜੀ "ਰਾਗਨ ਮੇ ਸਿਰੀ ਰਾਗੁ ਪਾਰਸ ਪਖਾਨ ਹੈ" ਲਿਖਦੇ ਹਨ, ਪ੍ਰੰਤੂ ਸਤਿਗੁਰੂ ਜੀ ਦਸਦੇ ਹਨ ਕਿ ਨਿਰਾ ਪੁਰਾ ਖੁਸ਼ਕ ਰਾਗ ਹੀ ਅਲਾਪ ਕੇ ਉੱਤਮ ਹੋਣ ਦਾ ਤ੍ਰੀਕਾ ਨਹੀਂ, ਸਗੋਂ ਸਿਰੀ ਰਾਗ ਦਾ ਅਲਾਪ ਕਰਨਾ ਤਦ ਸੋਭਦਾ ਹੈ ਜੇਕਰ ਸੱਚੇ ਨਾਲ ਪਿਆਰ ਕੀਤਾ ਜਾਵੇ। ਪਰ ਪਜਾਰ ਭੀ ਕੈਸਾ ਹੋਵੇ ਕਿ ਸਦਾ "ਊਠਤ ਬੈਠਤ ਸੋਵਤ ਧਿਆਈਐ" ਦੇ ਵਾਕਾਨੁਸਾਰ ਮਨ ਵਿਚ ਵੱਸੇ। ਇਸ ਗੱਲ ਦਾ ਖਿਆਲ ਬਹੁਤ ਜ਼ਰੂਰੀ ਹੈ ਕਿ ਮਨ ਦੇ ਵਿਚ ਵੱਸਨੇ ਤੇ ਮਨ ਹੰਕਾਰ ਦੀ ਪਟੜੀ ਤੇ ਨਾਂ ਚੜ੍ਹ ਜਾਵੇ, ਕਿਉਂਕਿ "ਮਾਨ ਮੁਨੀਵਰ ਮੁਨਿ ਗਲੇ ਮਾਨ ਸਭੇ ਕਉ ਖਾਇ" ਸਗੋਂ ਨਾਮ ਜਪਨ ਵਿਚ ਬੁੱਧੀ ਬਹੁਤ ਹੀ ਕਾਇਮ ਰਹੇ, ਜਿਸਦਾ ਫਲ ਇਹ ਹੋਵੇਗਾ ਕਿ ਅਮੋਲਕ ਵੈਰਾਗ ਪੈਦਾ ਹੋਣੇ ਤੇ ਗੁਰਾਂ ਦੇ ਸ਼ਬਦ ਦੇ ਵਿਚਾਰਨ ਦੀ ਤਾਕਤ ਪੈਦਾ ਹੋ ਜਾਵੇਗੀ। ਜਿਸ

ਦਾ ਫਲ ਮਨ, ਬਾਣੀ ਸਰੀਰ ਕਰਕੇ ਸੱਚ ਹੀ ਸੱਚ ਪ੍ਰਤੀਤ ਹੋਵੇਗਾ। ਇਸ ਲਈ ਸਤਿਗੁਰੂ ਦੇ ਸਚੇ ਉਪਦੇਸ਼ ਨੂੰ ਸੇਵੀਐ ਅਤੇ ਸਦਾ ਸੱਚ ਦਾ ਹੀ ਵਪਾਰ ਕਰੀਏ, ਕੂੜ ਦੇ ਪਾਸੇ ਨਾਂ ਚੱਲੀਏ ॥ ੧ ॥

ਮ: ੨

**ਹੋਰੁ ਬਿਰਹਾ ਸਭ ਧਾਤੁ ਹੈ ਜਬ ਲਗੁ ਸਾਹਿਬ ਪ੍ਰੀਤ ਨ ਹੋਇ । ਇਹੁ ਮਨੁ ਮਾਇਆ ਮੋਹਿਆ ਵੇਖਣੁ ਸੁਨਣੁ ਨ ਹੋਇ। ਸਹ ਦੇਖੇ ਬਿਨੁ ਪ੍ਰੀਤਿ ਨ ਊਪਜੈ ਅੰਧਾ ਕਿਆ ਕਰੇਇ। ਨਾਨਕ ਜਿਨਿ ਅਖੀ ਲੀਤੀਆ ਸੋਈ ਸਚਾ ਦੇਇ ॥੨ ॥**

{ਬਿਰਹਾ–ਪ੍ਰੇਮ । ਧਾਤੁ=ਜਾਂਦਾ । ਸਹ= ਵਾਹਿਗੁਰੂ। ਅੰਧਾ=ਅਗਿਆਨੀ।ਅਖੀ= ਗਿਆਨ, ਵੈਰਾਗ। ਲੀਤੀਆਂ=ਲਭੀਆਂ, (ਪ੍ਰਾਪਤ ਕਰ ਲਈਆਂ)। ਸੱਚਾ=ਉਪਦੇਸ਼।}

ਅਰਥ–(ਪ੍ਰਾਣੀ ਤਦ ਤਕ) ਹੋਰ ਸਭਨਾਂ ਪ੍ਰੇਮਾਂ (ਵਿਚ) ਜਾਂਦਾ ਹੈ ਜਿੰਨਾਂ ਚਿਰ ਸਾਹਿਬ ਨਾਲ ਪ੍ਰੀਤ ਨਹੀਂ ਹੁੰਦੀ, (ਕਿਉਂਕਿ) ਇਹ ਮਨ ਮਾਇਆ ਕਰਕੇ ਮੋਹਿਆ ਹੋਇਆ ਹੈ (ਤੇ) ਵੇਖਣਾ ਸੁਣਨਾਂ ਨਹੀਂ ਹੁੰਦਾ (ਪਰ)

ਵਾਹਿਗੁਰੂ ਦੇ ਦੇਖਣ (ਜਾਨਣ) ਤੋਂ ਬਿਨਾਂ ਪ੍ਰੀਤ ਭੀ ਨਹੀਂ ਪੈਦੇ ਹੁੰਦੀ, ਇਹ ਅਗਜਾਨੀ ਕੀਹ ਕਰੇ? (ਸਤਿਗੁਰ) ਨਾਨਕ (ਜੀ ਕਹਿੰਦੇ ਹਨ) ਜਿਸਨੇ ਗਿਆਨ ਵੈਰਾਗ ਨੂੰ ਪ੍ਰਾਪਤ ਕਰ ਲਿਆ ਹੈ ਸੋਈ (ਗੁਰੂ) ਸੱਚਾ ਉਪਦੇਸ਼ ਦੇਵੇ॥੨॥

ਭਾਵ—ਪਿਛਲੇ ਸਲੋਕ ਵਿਚ ਸਤਿਗੁਰੂ ਜੀ ਨੇ ਸਚੇ ਵਪਾਰ ਕਰਨ ਦਾ ਹੁਕਮ ਦਿਤਾ ਸੀ, ਸੋ ਇਸ ਵਿਚ ਭੀ ਉਸੇ ਨੂੰ ਪ੍ਰਾਪਤ ਕਰਨ ਦਾ ਉਪਦੇਸ਼ ਕਰਦੇ ਹਨ ਕਿ ਪ੍ਰਾਣੀ ਉਨਾਂ ਚਿਰ ਸੰਸਾਰਕ ਪਦਾਰਥਾਂ ਵਿਚ ਖੱਚਤ ਹੁੰਦਾ ਹੈ ਜਦ ਤਕ ਇਸਨੂੰ ਵਾਹਿਗੁਰੂ ਨਾਲ ਪ੍ਰੀਤ ਨਹੀਂ, ਕਿਉਂਕਿ ਇਸ ਮਨ ਨੂੰ ਮਾਇਆ ਦਾ ਮੋਹ ਹੈ ਜਿਸ ਕਰਕੇ ਅੰਧਾ ਤੇ ਬੋਲਾ ਹੋਕੇ ਵੇਖਦਾ ਸੁਣਦਾ ਕੁਝ ਨਹੀਂ, ਪਰ ਜੇਕਰ ਵਾਹਿਗੁਰੂ ਦੀ ਕਿਰਪਾ ਹੋ ਜਾਵੇ ਤਾਂ ਇਸਨੂੰ ਗਿਆਨ ਵੈਰਾਗ ਰੂਪ ਅੱਖਾਂ ਦੇ ਦੇਵੇ ਜਿਸ ਕਰਕੇ ਇਸਨੂੰ ਪ੍ਰੀਤ ਪੈਦੇ ਹੋਵੇ, ਪ੍ਰੀਤ ਤੋਂ ਬਿਨਾਂ ਅੰਧਾ ਕੁਝ ਨਹੀਂ ਕਰ ਸਕਦਾ, ਪਰ ਅੱਖਾਂ ਭੀ ਉਹ ਦੇਵੇ ਜਿਸਨੇ ਪਹਿਲੇ ਪ੍ਰਾਪਤ ਕੀਤੀਆਂ ਹੋਣ। ਉਸਦੇ ਉਪਦੇਸ਼ ਕਰਕੇ ਇਹ ਜਾਣ ਲੈਂਦਾ ਹੈ ਕਿ:—

ਪਉੜੀ

**ਹਰਿ ਇਕੋ ਕਰਤਾ ਇਕੁ ਇਕੋ ਦੀਬਾਣੁ ਹਰਿ। ਹਰਿ ਇਕਸੈ ਦਾ ਹੈ ਅਮਰੁ ਇਕੋ ਹਰਿ ਚਿਤਿ ਧਰਿ। ਹਰਿ**

**ਤਿਸੁ ਬਿਨੁ ਕੋਈ ਨਾਹਿ ਡਰੁ ਭ੍ਰਮੁ ਭਉ ਦੂਰਿ ਕਰਿ। ਹਰਿ ਤਿਸੈ ਨੋ ਸਲਾਹਿ ਜਿ ਤੁਧੁ ਰਖੈ ਬਾਹਰਿ ਘਰਿ। ਹਰਿ ਜਿਸਨੋ ਹੋਇ ਦਇਆਲੁ ਸੋ ਹਰਿ ਜਪਿ ਭਉ ਬਿਖਮੁ ਤਰਿ ॥ ੧ ॥**

{ ਕਰਤਾ=ਕਰਨੇ ਵਾਲਾ। ਦੀਬਾਣ=ਆਸਰਾ। ਅਮਰ=ਹੁਕਮ। ਭ੍ਰਮ=ਇਕ ਧਰਮੀ ਵਿਚ ਬਹੁਤੇ ਧਰਮਾਂ ਦਾ ਗਿਆਨ। ਭਉ=ਭੈ ਦੇਣੇ ਵਾਲਾ। ਜਿ=ਜੋ। }

ਅਰਥ-ਹਰ ਇਕ (ਦੇ) ਕਰਨੇ ਵਾਲਾ ਇਕ (ਵਾਹਿਗੁਰੂ ਹੈ) ਤੇ ਇੱਕੋ ਹਰੀ ਦਾ (ਸਭ ਨੂੰ) ਆਸਰਾ ਹੈ (ਸਭ ਦੇ) ਸਿਰ ਤੇ ਇਕ ਹਰੀ ਦਾ ਹੀ ਹੁਕਮ ਹੈ (ਉਸੇ) ਇਕ ਹਰੀ ਨੂੰ ਚਿਤ ਵਿਚ ਧਾਰਨ ਕਰ। ਤਿਸ ਹਰੀ ਤੋਂ ਬਿਨਾਂ (ਦੂਸਰਾ) ਕੋਈ ਭੀ ਨਹੀਂ, ਭਰਮਾਂ ਤੇ ਭੈ ਦੇਨੇ ਵਾਲੇ ਡਰ ਨੂੰ ਦੂਰ ਕਰਕੇ ਤਿਸੇ ਹਰੀ ਨੂੰ ਸਲਾਹ ਜੋ ਤੇਰੀ ਘਰ ਬਾਹਰ ਰੱਖਜਾ ਕਰਦਾ ਸੀ (ਪਰ) ਜਿਸਨੂੰ ਹਰੀ ਵਾਹਿਗੁਰੂ ਦਇਆਲ ਹੋਵੇ ਸੋ ਉਸੇ ਹਰੀ ਨੂੰ ਜਪਕੇ ਭੈ ਦਾਇਕ ਕਠਨ ਸੰਸਾਰ ਤੋਂ ਤਰ ਜਾਂਦਾਹੈ॥੧॥

ਭਾਵ-ਜਦ ਪੂਰਨ ਗੁਰੁ ਦੇ ਉਪਦੇਸ਼ ਨੂੰ ਮੰਨਣ ਜਗਜਾਸੂ ਕਰਦਾ ਹੈ ਤਾਂ ਉਸਨੂੰ ਇਕੋ ਇਕ ਦੀ ਪ੍ਰਤੀਤੀ

ਹੁੰਦੀ ਹੈ, ਜਿਸ ਪ੍ਰਤੀਤੀ ਦਾ ਸਿਧਾਂਤ ਇਥੇ ਵਰਨਨ ਹੈ ਕਿ 'ਕਰਨ ਕਰਾਵਨ ਕਰਨੈ ਜੋਗ। ਪ੍ਰਭ ਭਾਵੈ ਸੋਈ ਪਨ ਹੋਗ' ਪਰ ਇਸਨੂੰ ਹਰ ਕੋਈ ਨਹੀਂ ਜਾਨ ਸਕਦਾ, ਕੇਵਲ ਓਹੀ ਜਾਨਦਾ ਹੈ ਜਿਸਦੇ ਉੱਤੇ ਉਸਦੀ ਕ੍ਰਿਪਾ ਹੁੰਦੀ ਹੈ ਤੇ ਓਹ ਸੰਸਾਰ ਤੋਂ ਤਰ ਜਾਂਦਾ ਹੈ, ਉਸਦੀ ਕ੍ਰਿਪਾ ਤੋਂ ਬਿਨਾਂ ਨਹੀਂ ਤਰ ਸਕਦਾ।

ਸਲੋਕ ਮ: ੧

## ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ। ਇਕ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ ॥ ੧ ॥

[ਸੰਦੀਆ=ਦੀਆਂ। ਲਹੰਨਿ=ਲੈਂਦੇ।]

ਅਰਥ=ਦਾਤਾਂ ਸਾਹਿਬ ਵਾਹਿਗੁਰੂ ਦੀਆਂ ਹਨ (ਤੇ ਉਸ) ਨਾਲ (ਕਿਸੇ ਦਾ ਜ਼ੋਰ ਭੀ) ਨਹੀਂ ਚਲਦਾ। ਇਕ ਜਾਗਦੇ ਹੋਏ (ਉਸ ਦੀਆਂ ਦਾਤਾਂ) ਨਹੀਂ ਲੈਂਦੇ ਤੇ ਇਕਨਾਂ ਸੁਤਿਆਂ ਹੋਇਆਂ ਨੂੰ ਉਠਾਕੇ ਦਿੰਦਾ ਹੈ ॥੧॥

ਭਾਵ-ਪਿਛਲੇ ਸਲੋਕ ਵਿਚ ਕ੍ਰਿਪਾ ਦੀ ਲੋੜ ਦੱਸੀ ਸੀ, ਜਿਸਨੂੰ ਪ੍ਰਾਪਤ ਕਰਨ ਵਾਸਤੇ ਕਈ ਸਾਧਨ ਜਪ, ਤਪ, ਆਦਕ ਕਰਦੇ ਰਹੇ, ਪਰ ਇਹ ਸਾਹਿਬ ਦੀਆਂ ਦਾਤਾਂ ਦਾ ਅੰਤ ਨਹੀਂ, ਕਿਉਂਕਿ ਜੇਹੜੇ ਸਾਧਨਾਂ ਵਿਚ ਲਗੇ ਹੋਏ ਸਨ ਉਨ੍ਹਾਂ ਨੂੰ ਹੰਕਾਰ ਹੋ ਜਾਨ ਕਰਕੇ ਨਹੀਂ ਮਿਲੀਆਂ ਤੇ ਜੇਹੜੇ ਸਾਧਨਾਂ ਵਿਚ ਨਹੀਂ ਲੱਗੇ ਸਨ ਉਨ੍ਹਾਂਨੂੰ ਨਿਰ-

ਮਾਨ ਹੋਣ ਕਰਕੇ ਪ੍ਰਾਪਤ ਹੋ ਜਾਂਦੀਆਂ ਹਨ। ਤਥਾ:-

ਮ: ੧

**ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ। ਦੀਦਾਰੁ ਪੂਰੇ ਪਾਇਸਾ ਥਾਉ ਨਾਹੀ ਖਾਇਕਾ ॥ ੨ ॥**

{ਸਿਦਕ—ਭਰੋਸਾ। ਸਬੂਰੀ=ਸਰਧਾ। ਸਾਦਿਕਾ=ਜਗਜਾਸੂਆਂ। ਸਬਰ=ਸੰਤੋਖ। ਤੋਸਾ=ਖਜਾਨਾ, ਖਾਨ ਦਾ ਪਦਾਰਥ। ਮਲਾਇਕਾ=ਗਿਆਨੀਆਂ। ਦੀਦਾਰ—ਦਰਸਨ। ਪੂਰੇ—ਵਾਹਿਗੁਰੂ। ਪਾਇਸਾ=ਪਾਂਦੇ ਹਨ। ਥਾਉ—ਜਗਾਂ। ਖਾਇਕਾ—ਮੂਰਖਾਂ।}

ਅਰਥ—ਜਗਜਾਸੂਆਂ ਨੂੰ ਸਰਧਾ ਤੇ ਭਰੋਸਾ (ਤੇ) ਗਿਆਨੀਆਂ ਨੂੰ ਸੰਤੋਖ ਦਾ ਭੰਡਾਰ (ਜਿਸ ਕਰਕੇ ਦੋਵੇਂ ਹੀ) ਪੂਰੇ ਦਾ ਦਰਸਨ ਪਾਉਂਦੇ ਹਨ (ਤੇ) ਮੂਰਖਾਂ ਨੂੰ ਜਗਾ ਭੀ ਨਹੀਂ ਮਿਲਦੀ ॥ ੨ ॥

ਭਾਵ—ਪਿਛਲੇ ਸਲੋਕ ਦੇ ਸਿਧਾਂਤ ਦਾ ਇਥੇ ਖੁਲਾਸਾ ਕਰਕੇ ਦਸਦੇ ਹਨ ਕਿ ਜੋ ਨਿਰਮਾਨ ਦਸ਼ਾ ਵਿਚ ਜਗਜਾਸੂ ਹਨ ਉਨ੍ਹਾਂ ਨੂੰ ਤਾਂ ਸਰਧਾ ਆਦਕਾਂ ਤੇ ਭਰੋਸਾ ਹੋ ਗਿਆ ਹੈ ਕਿ ਸਾਨੂੰ ਹੁਣ ਜਰੂਰ ਮਿਲ ਪਵੇਗਾ, ਇਸ ਕਰਕੇ ਉਹ ਨਿਰਮਾਨ ਹੋਕੇ ਭੀ ਕਿਧਰੇ ਨਹੀਂ ਜਾਂਦੇ। ਗਿਆਨੀਆਂ ਨੂੰ ਸੰਤੋਖ ਆ ਗਿਆ ਹੈ ਕਿ ਜੋ ਕੇਸੁ

ਵਾਹਿਗੁਰੂ ਕਰਦਾ ਹੈ ਚੰਗਾ ਕਰਦਾ ਹੈ। ਜਿਸ ਦਾ ਫਲ ਦੋਹਾਂ ਲਈ ਇਹ ਹੈ-ਉਹ ਪੂਰੇ ਦਾ ਦਰਸ਼ਨ ਪਾਉਂਦੇ ਹਨ ਪਰ ਮਾਨੀ ਸਾਧਨਾਂ ਵਾਲੇ ਮੂਰਖਾਂ ਨੂੰ ਜਗਾ ਭੀ ਨਹੀਂ ਮਿਲਦੀ ॥ ੨ ॥

ਪਉੜੀ

**ਸਭੁ ਆਪੇ ਤੁਧੁ ਉਪਾਇਕੈ ਆਪਿ ਕਾਰੈ ਲਾਈ । ਤੂੰ ਆਪੇ ਵੇਖਿ ਵਿਗਸਦਾ ਆਪਣੀ ਵਡਿਆਈ।ਹਰਿ ਤੁਧਹੁ ਬਾਹਰਿ ਕਿਛੁ ਨਾਹੀ ਤੂੰ ਸਚਾ ਸਾਂਈ । ਤੂੰ ਆਪੇ ਆਪਿ ਵਰਤਦਾ ਸਭਨੀ ਹੀ ਥਾਈ। ਹਰਿ ਤਿਸੈ ਧਿਆਵਹੁ ਸੰਤ ਜਨਹੁ ਜੋ ਲਏ ਛਡਾਈ ॥ ੨ ॥**

{ਉਪਾਇਕੈ=ਪੈਦਾ ਕਰਕੇ । ਕਾਰੈ=ਕੰਮ। ਵਿਗ-ਸਦਾ=ਅਨੰਦ ਹੁੰਦਾ । ਵਡਿਆਈ = ਇਛਾ । ਸਾਂਈ=ਮਾਲਕ। ਧਿਆਵਹੁ=ਯਾਦ ਕਰੋ।}

ਅਰਥ-ਸਭ (ਸ੍ਰਿਸ਼ਟੀ)ਤੂੰ ਆਪੇ ਪੈਦੇ ਕਰਕੇ ਆਪੇ ਹੀ (ਸਭ ਨੂੰ) ਕੰਮ (ਤੇ) ਲਾਇਆ ਹੈ (ਤੇ) ਤੂੰ ਆਪੇ ਹੀ ਆਪਣੀ ਇਛਾ ਅਨੁਸਾਰ (ਉਨ੍ਹਾਂ ਦੇ ਕੰਮਾਂ ਨੂੰ) ਵੇਖਕੇ ਅਨੰਦ ਹੁੰਦਾ ਹੈਂ,(ਹੇ)ਹਰੀ ਤੈਥੋਂ ਬਿਨਾ ਕੁਝ ਨਹੀਂ (ਤੇ)

ਤੂੰ (ਸਭ ਦਾ) ਸਚਾ ਮਾਲਕ ਹੈਂ। ਤੂੰ ਸਭ ਜਗਾਂ ਤੇ ਅਪਨੇ ਆਪ ਹੀ ਵਰਤਦਾ ਹੈਂ,(ਹੇ) ਸੰਤ ਜਨੋਂ! ਤਿਸ ਹਰੀ ਨੂੰ ਯਾਦ ਕਰੋ ਜੋ (ਅੰਤ ਦੇ ਵੇਲੇ) ਛੁਡਾ ਲਵੇ॥੨॥

ਭਾਵ–ਪਿਛਲੇ ਸਲੋਕ ਵਿਚ ਪੂਰੇ ਦਾ ਦਰਸ਼ਨ ਪਾਵਨ ਦਾ ਵਰਨਨ ਹੈ, ਸੋ ਦਰਸਨ ਕੀਹ ਹੈ ? ਇਸਦਾ ਉਤਰ ਦਿੰਦੇ ਹਨ–ਗੁਰਮੁਖ ਗਿਆਨੀ ਜਨ ਜਾਨਦੇ ਹਨ ਕਿ "ਇਹ ਜਗਤ ਹਰਿ ਕਾ ਰੂਪ ਹੈ ਹਰਿ ਰੂਪ ਨਦਰੀ ਆਇਆ" ਜੋ ਸੰਸਾਰ ਦੇ ਬਨ ਤ੍ਰਿਣ ਆਦਕ ਸੰਪੂਰਨ ਪਦਾਰਥ ਉਸੇ ਤੋਂ ਪੈਦੇ ਹੋਇ ਹਨ ਤੇ ਉਹ ਸਾਰਿਆਂ ਦਾ ਦੇਖਨ ਵਾਲਾ ਹੈ। ਯਥਾ:–"ਆਪਨੜੈ ਹਥ ਆਰਸੀ ਆਪੇ ਹੀ ਦੇਖੈ। ਆਪੇ ਦੇਖ ਦਿਖਾਇਦਾ ਬਹੁ ਬਿਧ ਕਰ ਭੇਖੈ।" ਤੇ ਹੇ ਗੁਰਮੁਖੋ! ਉਸੇ ਨੂੰ ਜਪੋ ਜੋ ਅੰਤ ਨੂੰ ਛੁਡਾ ਲਵੇ।

## ਸਲੋਕ ਮ: ੧

**ਫਕੜ ਜਾਤੀ ਫਕੜੁ ਨਾਉ॥ਸਭਨਾ ਜੀਆ ਇਕਾ ਛਾਉ॥ਆਪਹੁ ਜੇਕੋ ਭਲਾ ਕਹਾਏ। ਨਾਨਕਤਾਪਰੁ ਜਾਪੈ ਜਾ ਪਤਿਲੇਖੈਪਾਇ॥੧**

[ਫਕੜ=ਬਿਅਰਥ। ਜਾਤੀ=ਜਾਤਾਂ। ਨਾਉ=ਨਾਮ ਜਾਤਾਂ ਦੇ। ਛਾਉ=ਓਟ। ਆਪਹੁ=ਅਪਨੇ ਆਪ। ਭਲਾ=ਉਤਮ। ਪਰ=ਵਿਸ਼ੇਸ਼ ਕਰਕੇ। ਪਤਿ=ਪਾਤ (ਜਾਤ)। ਜਾਪੈ=ਜਾਣੀ ਜਾਵੇਗੀ। ਲੇਖੈ=ਕਬੂਲ।]

ਅਰਥ-ਜਾਤੋ (ਭੀ) ਬਿਅਰਥ ਹੈ (ਤੇ) ਜਾਤੀ ਨਾਮ ਭੀ ਬਿਅਰਥ ਹੈ। ਸਾਰਿਆਂ ਜੀਵਾਂ ਨੂੰ ਇਕ ਦੀ ਸੱਤਾ (ਓਟ) ਹੈ, ਜੇਕਰ ਕੋਈ ਆਪਣੇ ਆਪ ਭਲਾ ਕਹਾਇ, (ਸਤਿਗੁਰ) ਨਾਨਕ (ਜੀ ਕੈਂਹਦੇ ਹਨ ਕਿ) ਤਾਂ ਵਿਸ਼ੇਸ਼ ਕਰਕੇ (ਓਹ) ਜਾਨਿਆ ਜਾਵੇਗਾ (ਜੇ ਉਸਦੀ) ਪੰਗਤੀ ਕਬੂਲ ਪੈ ਜਾਵੇ।

ਭਾਵ-ਸੰਸਾਰਕ ਦਸ਼ਾ ਦੇ ਜ਼ਾਤੀ ਅਭਿਮਾਨ (ਜੋ ਵਾਸਤਵ ਵਿਚ ਭੀ ਨਹੀਂ ਹੈ) ਤੋੜਨ ਦਾ ਯਤਨ ਕਰ-ਦਿਆਂ ਹੋਯਾਂ ਸੱਚ ਦੇ ਵਰਤਾਵ ਤੇ ਦਸਿਆ ਹੈ ਕਿ ਜੋ ਬ੍ਰਹਮਨਤ੍ਵ ਤੇ ਖੂਜਤ੍ਵ ਆਦਿਕ ਜਾਤੀਆਂ ਹਨ ਇਹ ਈਸ਼੍ਵਰ ਕਲਪਤ ਹਨ ਯਾ ਜੀਵ ਕਲਪਤ? ਜੇ ਈਸ਼੍ਵਰ ਕਲਪਤ ਹਨ ਤਾਂ ਕੋਈ ਭੇਦ ਸਾਧਕ ਜ਼ਰੂਰ ਹੋਣਾ ਚਾਹੀਦਾ ਹੈ, ਜੈਸਾ ਕਿ ਪਸੂਵਤ੍ਵ ਜਾਤੀ ਤੇ ਮਨੁਖ੍ਤ੍ਵ ਜਾਤੀ ਵਿਚ। ਜੇ ਜੀਵ ਕਲਪਤ ਹੈ ਤਾਂ ਇਹ ਕੋਈ ਵਸਤੂ ਨਹੀਂ*ਕਿਉਂਕਿ'ਮਾਨਸਕੀ ਜਾਤ ਸਭ ਏਕੈ ਪਹਿਚਾਨਬੋ' ਸਾਰੇ ਇਕ ਜੈਸੇ ਹਨ ਕਿਸੇ ਵਿਚ ਵਾਧਾ ਘਾਟਾ ਨਹੀਂ ਤੇ ਸਾਰਿਆਂ ਵਿਚ ਵਾਹਿਗੁਰੂ ਦੀ ਸੱਤਾ ਕੰਮ ਕਰਦੀ ਹੈ, ਭਲਾ ਜੇਕਰ ਕੋਈ ਅਪਨੇ ਆਪਨੂੰ ਜਾਤੀ ਬੰਧਨ ਵਿਚ ਪਾ ਕੇ ਕਹੇ ਕਿ ਮੈਂ ਉਤਮ ਹਾਂ ਤੇ ਮੇਰਾ ਛੁਟਕਾਰਾ ਹੋਵੇ ਤਾਂ ਕਦੇ ਭੀ ਨਹੀਂ।

---

*ਵਿਸ਼ੇਸ਼ ਵੇਖਨਾ ਹੋਵੇ ਤਾਂ "ਜਾਤੀ ਕੀ ਹੈ?" ਪੁਸਤਕ-ਜੋ ਥੋੜੇ ਦਿਨਾਂ ਤਕ "ਖਾਲਸਾ ਹਿਤਕਾਰੀ ਜਥਾ ਅੰਮ੍ਰਿਤਸਰ" ਵਲੋਂ ਪ੍ਰਕਾਸ਼ਤ ਹੋਵੇਗੀ-ਦੇਖੋ।

ਮ: ੨

**ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ। ਧ੍ਰਿਗੁ ਜੀਵਣੁ ਸੰਸਾਰਿ ਤਾਕੈ ਪਾਛੈ ਜੀਵਣਾ॥ ੨ ॥**

{ਪਿਆਰਾ=ਜਿਸ ਨਾਲ ਪਯਾਰ ਹੈ। ਸਿਉ=ਨਾਲ। ਮਰਿ=ਨਿਰਾਭਿਮਾਨ। ਪਾਛੈ=ਬਿਨਾਂ। ਨੇਹੁ=ਪ੍ਰੇਮ}

ਅਰਥ–ਜਿਸ ਪਿਆਰੇ ਨਾਲ ਪਿਆਰ ਹੈ ਉਸਦੇ ਅਗੇ ਨਿਰ ਅਭਮਾਨ ਹੋਕੇ ਤੁਰੀਏ (ਐਸੇ) ਜੀਵਨ ਨੂੰ ਧ੍ਰਿੱਗ ਹੈ (ਜੋ) ਤਿਸ ਤੋਂ ਬਿਨਾ ਹੈ।

ਭਾਵ-ਇਸ ਸ਼ਲੋਕ ਵਿਚ ਸਤਿਗੁਰ ਜੀ ਪ੍ਰੇਮ ਦਾ ਵਰਨਨ ਕਰਦੇ ਹਨ ਕਿ ਜਿਸ ਨਾਲ ਪ੍ਰੇਮ ਹੈ ਉਸ ਤੋਂ ਬਿਨਾ ਜੀਵਨ ਧ੍ਰਿਕਾਰ ਜੋਗ ਹੈ ਜੈਸਾ ਕਿ:–

ਕਾਠ ਤੇ ਪਾਣੀ ਦਾ ਪ੍ਰੇਮ ਹੈ ਪਰ ਧੰਨ ਹੈ ਪਾਣੀ ਦਾ ਪ੍ਰੇਮ ਜਿਸ ਨੇ ਪਹਿਲੇ ਪ੍ਰੇਮ ਕਰਕੇ ਕਾਠ ਦੀ ਪਾਲਨਾ ਕੀਤੀ ਤੇ ਫਿਰ ਭਾਵੇਂ ਕਾਠ ਦੀ ਸ਼ਕਲ ਭੀ ਬਦਲ ਗਈ ਹੈ ਪਰ ਪਾਣੀ ਆਪਣੇ ਪ੍ਰੇਮ ਦਾ ਭੰਗ ਨਹੀਂ ਕਰਦਾ, ਫਿਰ ਭੀ ਅਪਨਾ ਪਾਲਿਆ ਜਾਨਕੇ ਉਸ ਨੂੰ ਤਾਰਦਾ ਹੈ, ਸਗੋਂ ਉਸ ਕਾਠ ਦੇ ਸੰਗ ਕਰਕੇ ਅਪਨੇ ਵੈਰੀ ਲੋਹੇ ਆਦਕਾਂ ਨੂੰ ਆਪਨੇ ਪਾਲੇ ਹੋਏ ਕਾਠ ਦੇ ਸੰਗ ਕਰਕੇ ਉਸ ਨਾਲੋਂ ਭੀ ਵੈਰ ਦਸ਼ਾ ਨੂੰ ਕੱਢਕੇ ਉਸ ਨੂੰ ਭੀ

ਤਾਰਦਾ ਹੈ ਇਸੇ ਤਰਾਂ ਜੀਵ ਪ੍ਰਤੀ ਉਪਦੇਸ਼ ਹੈ ਤੇ ਇਕ ਪ੍ਰੇਮ ਹੀ ਹੈ ਜੋ ਵਾਹਿਗੁਰੂ ਨਾਲ ਮਿਲਾਪ ਕਰਾਉਂਦਾ ਹੈ। ਯਥਾ:-"ਜਿਨ ਪ੍ਰੇਮ ਕਿਯੋ ਤਿਨ ਹੀ ਪ੍ਰਭ ਪਾਇਓ"

ਪਉੜੀ

ਤੁਧੁ ਆਪੇ ਧਰਤੀ ਸਾਜੀਐ ਚੰਦੁ ਸੂਰਜੁ ਦੁਇ ਦੀਵੇ । ਦਸ ਚਾਰਿ ਹਟ ਤੁਧੁ ਸਾਜਿਆ ਵਾਪਾਰੁ ਕਰੀਵੇ। ਇਕਨਾ ਨੋ ਹਰਿ ਲਾਭੁ ਦੇਇ ਜੋ ਗੁਰਮੁਖਿ ਥੀਵੇ। ਤਿਨ ਜਮ ਕਾਲੁ ਨ ਵਿਆਪਈ ਜਿਨ ਸਚੁ ਅੰਮ੍ਰਿਤੁ ਪੀਵੇ। ਓਇ ਆਪਿ ਛੁਟੇ ਪਰਵਾਰ ਸਿਉ ਤਿਨ ਪਿਛੈ ਸਭੁ ਜਗਤੁ ਛੁਟੀਵੇ ॥੧॥

{ਸਾਜੀਐ-ਬਨਾਈ । ਦਸ ਚਾਰ-ਚੌਦਾਂ ਲੋਕ । ਹਟੁ-ਹਟੀਆਂ । ਸਾਜਿਆ=ਬਨਾਈਆਂ । ਕਰੀਵੈ-ਕਰਦੇ ਹਨ।ਗੁਰਮੁਖ-ਗੁਰਾਂ ਦੇ ਸਨਮੁਖ। ਥੀਵੇ-ਹੋਏ । ਜਮ-ਜਨਮ । ਕਾਲ-ਮਰਨ । ਵਿਆਪਈ-ਪੁੰਹਦਾ, ਲਗਦਾ ।}

ਅਰਥ-(ਹੇ ਵਾਹਿਗੁਰੂ) ਤੂੰ ਆਪੇ ਧਰਤੀ ਨੂੰ

ਬਨਾ ਕੇ ਚੰਦ੍ਰਮਾਂ (ਤੇ) ਸੂਰਜ ਦੋ ਦੀਵੇ (ਪ੍ਰਕਾਸ਼ ਕਰਨ ਲਈ ਬਨਾਏ ਹਨ ਤੇ ਤਿਸ ਧਰਤੀ ਵਿਚ) ਚੌਦਾਂ (ਲੋਕ*) ਹਟੀਆਂ ਤੂੰ ਬਨਾਈਆਂ ਹਨ (ਜੀਵ ਕਰਮਾਂ ਰੂਪ) ਵਪਾਰ ਕਰਦੇ ਹਨ। ਹੇ ਹਰੀ ਇਕਨਾਂ (ਨੂੰ) ਤੂੰ ਲਾਭ ਦੇਂਦਾ ਹੈਂ ਜੋ ਗੁਰਾਂ ਦੇ ਸਨਮੁਖ ਹੋਏ ਹਨ। ਤਿਨਾਂ ਨੂੰ ਜਨਮ ਮਰਨ ਨਹੀਂ ਪੋਂਹਦਾ ਜਿਨ੍ਹਾਂ ਨੇ ਸਚ (ਨਾਮ) ਅੰਮ੍ਰਿਤ ਨੂੰ ਪੀਤਾ ਹੈ। ਉਹ ਆਪ ਸਾਰੇ ਪ੍ਰਵਾਰ ਸਮੇਤ ਛੁਟ ਗਏ ਹਨ ਤੇ ਉਨ੍ਹਾਂ ਦੇ ਪਿਛੇ ਸਾਰਾ ਜਗਤ ਛੁਟ ਜਾਵੇਗਾ ॥ ੩ ॥

ਭਾਵ—ਵਾਹਿਗੁਰੂ ਨੇ ਆਪੇ ਹੀ ਧਰਤੀ ਆਦਿਕਾਂ ਨੂੰ ਬਨਾਕੇ ਜੀਵਾਂ ਦੀ ਰਚਨਾ ਤੇ ਉਨ੍ਹਾਂ ਨੂੰ ਵਾਹਿਗੁਰੂ ਪ੍ਰਾਪਤੀ ਦੇ ਫਲ ਤੇ ਉਨ੍ਹਾਂ ਦੀ ਸੰਗਤ ਦਾ ਫਲ ਦਸਿਆ ਹੈ ਕਿ "ਕੇਤੀ ਛੁਟੀ ਨਾਲ"।

ਸਲੋਕ ਮ: ੧

**ਕੁਦਰਤਿ ਕਰਿਕੈ ਵਸਿਆ ਸੋਇ। ਵਖਤੁ ਵੀਚਾਰੇ ਸੁ ਬੰਦਾ ਹੋਇ। ਕੁਦਰਤਿ ਹੈ ਕੀਮਤਿ ਨਹੀ ਪਾਇ। ਜਾ ਕੀਮਤਿ ਪਾਇ ਤ ਕਹੀ ਨ ਜਾਇ। ਸਰੈ ਸਰੀਅਤਿ**

---

*ਭੂਰ, ਭੁਵਰ, ਸ੍ਵਰ, ਮਹਰ, ਜਨ, ਤਪ, ਸਤ, ਅਤਲ, ਬਿਤਲ, ਸੁਤਲ, ਰਸਾਤਲ, ਤਲਾਤਲ, ਮਹਾਤਲ, ਪਤਾਲ।

ਕਰਹਿ ਬੀਚਾਰੁ । ਬਿਨੁ ਬੂਝੇ ਕੈਸੇ ਪਾਵਹਿ ਪਾਰੁ । ਸਿਦਕੁ ਕਰਿ ਸਿਜਦਾ ਮਨੁ ਕਰਿ ਮਖਸੂਦੁ । ਜਿਹਿ ਧਿਰਿ ਦੇਖਾ ਤਹ ਧਿਰਿ ਮਉਜੂਦੁ ॥ ੧ ॥

{ਕੁਦਰਤਿ=ਤਾਕਤ, ਸ਼ਕਤੀ, ਮਾਯਾ । ਵਸਿਆ=ਵਿਆਪਕ ਹੋਯਾ । ਵਖਤੁ=ਵੇਲਾ । ਬੰਦਾ=ਭਗਤ, ਆਦਮੀ। ਸਰੈ=ਸ਼ਰਾ । ਸਰੀਅਤ=ਸ਼ਰਾ ਦੀ ਕਤਾਬ। ਬੂਝੈ=ਜਾਣੇ। ਸਿਦਕ=ਭਰੋਸਾ। ਸਿਜਦਾ=ਜੋ ਨਿਮਾਜ਼ ਵੇਲੇ ਮੱਥਾ ਟੇਕਿਆ ਜਾਂਦਾ ਹੈ । ਮਖਸੂਦ=ਨਫ਼ਾ ਲੈਣ ਵਾਲਾ । ਧਿਰਿ=ਪਾਸੇ । ਮਉਜੂਦ=ਹਾਜ਼ਰ ।}

ਅਰਥ—(ਅਪਨੀ) ਤਾਕਤ (ਦ੍ਵਾਰਾ ਸ੍ਰਿਸ਼੍ਟੀ ਨੂੰ) ਕਰਕੇ (ਤਿਸ ਵਿਚ) ਸੋ ਵਸਿਆ (ਹੈ) । (ਇਸ ਮਨੁਖਾ ਜਨਮ) ਵੇਲ਼ੇ(ਉਸਦੇ ਨਾਮ ਨੂੰ) ਵਿਚਾਰੇ ਸੋ ਬੰਦਾ ਹੁੰਦਾ ਹੈ (ਜਿਸ ਦੀ) ਤਾਕਤ ਹੈ (ਤਿਸ) ਦੀ ਮ੍ਰਯਾਦਾ ਨਹੀਂ ਪਾਈ ਜਾਂਦੀ। ਜੇ (ਤਿਸ) ਦੀ ਮ੍ਰਯਾਦਾ ਨੂੰ ਪਾਵੇ ਤਾਂ (ਤਿਸ ਦੀ ਮ੍ਰਯਾਦਾ ਕਹੀ ਨਹੀਂ ਜਾਂਦੀ । ਸ਼ਰੀਅਤ (ਕਿਤਾਬਾਂ ਦ੍ਵਾਰਾ ਜੋ) ਸ਼ਰਾ (ਦਾ) ਬਿਚਾਰ ਕਰਦਾ ਹੈ(ਪਰ) ਬਿਨਾਂ(ਤਿਸਦੇ) ਜਾਣੇ ਦੇ ਕਿਸਤਰਾਂ ਅੰਤ ਪਾਵੇ ? ਭਰੋਸਾ ਕਰਨ (ਰੂਪ) ਸਿਜਦਾ ਕਰ(ਤੇ)ਮਨ(ਨੂੰ) ਨਫ਼ਾ ਲੈਣ ਵਾਲਾ(ਕਰੇ ਗਾ ਤਾਂ) ਜਿਸ ਪਾਸੇ ਵੇਖੇਗਾ ਤਿਸੇ ਪਾਸੇ ਹਾਜ਼ਰ ਹੈ ॥ ੧ ॥

ਭਾਵ–ਕਿਸੇ ਵੇਲੇ ਸਤਿਗੁਰੂ ਦੇ ਪਾਸ ਪ੍ਰਸ਼ਨ ਹੋਣ ਕਰਕੇ ਯਾ ਕਿਸੇ ਨੂੰ ਉਪਦੇਸ਼ ਕਰਨ ਵਾਸਤੇ ਸਤਿਗੁਰ ਜੀ ਦਸਦੇ ਹਨ ਕਿ ਵਾਹਿਗੁਰੂ ਅਪਨੀ ਤਾਕਤ ਦ੍ਵਾਰੇ ਸ੍ਰਿਸ੍ਟੀ ਨੂੰ ਰਚ ਕੇ ਆਪ ਹੀ ਉਸ ਵਿਚ ਵਸਦਾ ਹੈ ਤੇ ਜੋ ਉਸਨੂੰ ਜਾਣਦਾ ਹੈ ਉਹ ਭਗਤ ਹੈ, ਪਰ ਹਾਂ ਸ਼ਰਾ ਦੀਆਂ ਕਤਾਬਾਂ ਦੀ ਵਿਚਾਰ ਕਰਨੇ ਕਰਕੇ ਕੁਝ ਫੈਦਾ ਨਹੀਂ ਸਗੋਂ ਉਸ ਵਾਹਿਗੁਰੂ ਨੂੰ ਜਾਣਨੇ ਕਰਕੇ ਹੀ ਕੁਝ ਲਾਭ ਹੈ, ਉਸਦਾ ਜਾਣਨਾ ਕਿਸਤਰਾਂ ਹੁੰਦਾ ਹੈ? ਭਰੋਸਾ ਕਰਨਾ ਤੇ ਮਨ ਨੂੰ ਸੁਧ ਕਰਨਾ ਵੱਡਾ ਸਾਧਨ ਇਹ ਹੈ। ਇਸਤਰਾਂ ਕਰਨੇ ਕਰਕੇ ਫੇਰ ਜਿਸ ਪਾਸੇ ਨਜ਼ਰ ਮਾਰੀ ਜਾਵੇ ਉਸੇ ਪਾਸੇ ਹੀ ਹਾਜ਼ਰ ਹੈ ਯਥਾ:– "ਬਨੁ ਤ੍ਰਿਨੁ ਪਰਬਤਿ ਹੈ ਪਾਰਬ੍ਰਹਮ"

ਮ: ੧

**ਗੁਰ ਸਭਾ ਏਵ ਨ ਪਾਈਐ ਨਾ ਨੇੜੈ ਨਾ ਦੂਰਿ। ਨਾਨਕ ਸਤਿਗੁਰੁ ਤਾ ਮਿਲੈ ਜਾ ਮਨੁ ਰਹੈ ਹਦੂਰਿ ॥੨॥**

{ਸਭਾ=ਸੁਭਾਵ, ਮਤਲਬ। ਹਦੂਰਿ=ਹਾਜਰ}

ਅਰਥ–(ਸਤਿ) ਗੁਰ (ਦੇ) ਸਿਧਾਂਤ (ਨੂੰ ਇਸ ਤਰਾਂ) ਨੇੜੇ (ਵਾ) ਦੂਰਿ (ਰੈਹਨੇ ਕਰਕੇ) ਨਹੀਂ ਪਾਈਦਾ॥ (ਸਤਿਗੁਰ) ਨਾਨਕ ਦੇਵ (ਜੀ ਕਹਿੰਦੇ ਹਨ) ਕਿ ਸਤਿਗੁਰੂ ਦਾ (ਸਿਧਾਂਤ) ਤਾਂ ਮਿਲਦਾ (ਹੈ) ਜਾਂ ਮਨ (ਸਤਿਗੁਰਾਂ ਦੇ) ਨੇੜੇ ਰਹੇ॥

ਭਾਵ–ਸੰਗਤ ਦੇ ਵਿਚ ਵਸਦਾ ਹੋਵੇ ਤੇ ਮਨ ਗੁਰ ਤੋਂ ਬੇਮੁਖ ਹੋਵੇ ਤਾਂ ਕਦੇ ਭੀ ਲਾਭ ਨਹੀਂ ਲੈ ਸਕਦਾ, ਹਾਂ ਮਨ ਵਿਚ ਗੁਰੂ ਵਸਦਾ ਹੋਵੇ ਭਾਵੇਂ ਸਰੀਰ ਕਰਕੇ ਕਿਧਰੇ ਵੱਸੇ ਤਦ ਹੀ ਲਾਭ ਲੈ ਸਕਦਾ ਹੈ।

ਪਉੜੀ

**ਸਪਤ ਦੀਪ ਸਪਤ ਸਾਗਰਾ ਨਵਖੰਡ ਚਾਰਿ ਵੇਦ ਦਸ ਅਸਟ ਪੁਰਾਣਾ। ਹਰਿ ਸਭਨਾ ਵਿਚਿ ਤੂੰ ਵਰਤਦਾ ਹਰਿ ਸਭਨਾ ਭਾਣਾ। ਸਭਿ ਤੁਝੈ ਧਿਆਵਹਿ ਜੀਅ ਜੰਤ ਹਰਿ ਸਾਰਗ ਪਾਣਾ। ਜੋ ਗੁਰਮੁਖਿ ਹਰਿ ਅਰਾਧਦੇ ਤਿਨ ਹਉ ਕੁਰਬਾਣਾ। ਤੂੰ ਆਪੇ ਆਪ ਵਰਤਦਾ ਕਰ ਚੋਜ ਵਿਡਾਣਾ॥੪॥**

{ਜੀਵ=ਅਸਥੂਲ। ਜੰਤ=ਸੂਖਮ ਕੀੜੇ ਆਦਿਕ। ਸਾਰਗ=ਗਿਆਨ ਧਨਖ। ਪਾਣਾ=ਧਾਰਨ ਕਰਨ ਵਾਲਾ। ਚੋਜ=ਕੌਤਕ। ਵਿਡਾਣਾ=ਅਸਚਰਜ॥}

ਅਰਥ–ਸਤਦੀਪ* ਸਤਸਮੁੰਦ੍ਰ† ਨੌਂ ਖੰਡ‡ ਚਾਰਵੇਦ§ ਅਠਾਰਾਂ ਪੁਰਾਣ¶ (ਇਨ੍ਹਾਂ) ਸਭਨਾਂ ਵਿਚ (ਹੇ) ਹਰੀ ਤੂੰ

[ਇਨ੍ਹਾਂ ਦੇ ਨੋਟਾਂ ਲਈ ਅਗਲਾ ਸਫਾ ਵੇਖੋ]

ਵਰਤਦਾ ਹੈਂ (ਤੇ ਇਨ੍ਹਾਂ) ਸਭਨਾਂ ਨੂੰ ਹਰੀ ਭਾਉਂਦਾ ਹੈ, (ਹੇ) ਹਰੀ ਗਿਆਨ ਧਨਖ ਦੇ ਧਾਰਨ ਕਰਨ ਵਾਲੇ ਸਭ ਜੀਵ ਜੰਤ ਤੈਨੂੰ ਧਿਆਉਂਦੇ ਹਨ (ਪਰ) ਜੋ ਗੁਰਾਂ (ਦੇ) ਸਨਮੁਖ ਹੋਕੇ ਹਰੀ (ਨੂੰ) ਜਪਦੇ ਹਨ ਮੈਂ ਤਿਨਾਂ ਤੋਂ ਕੁਰਬਾਨ ਜਾਂਦਾ ਹਾਂ (ਹੇ ਹਰੀ) ਤੂੰ ਅਸਚਰਜ ਕੌਤਕ (ਕਰਕ ਸਭਨਾਂ ਦੇ ਵਿਚ) ਅਪਨੇ ਆਪ ਵਰਤਦਾ (ਵਿਆਪਕ) ਹੈਂ ॥ ੪ ॥

ਭਾਵ–ਵਡੇ ਤੋਂ ਵਡੇ ਤੇ ਛੋਟੇ ਤੋਂ ਛੋਟੇ ਵਿਚ ਵਾਹਿਗੁਰੂ ਨੂੰ ਜਨਾਵੰਦਿਆਂ ਹੋਇਆਂ ਦਸਿਆ ਹੈ ਕਿ ਸਭ ਵੇਦਾਂ ਪੁਰਾਣਾਂ ਵਿਚ ਵਾਹਿਗੁਰੂ ਹੈ, ਪਰ ਕਿਸਤਰਾਂ? ਜਿਸ ਤਰਾਂ ਸਾਰੀ ਬਨਾਸਪਤੀ ਵਿਚ ਅਗਨੀ ਤਾਂ ਜ਼ਰੂਰ ਹੈ।

---

*. ਜੰਬੂ ਦੀਪ, ਕੁਸ਼ ਦੀਪ, ਲਖਣ ਦੀਪ, ਸ੍ਵੇਤਦੀਪ, ਕ੍ਰੌਂਚ ਦੀਪ, ਸਾਲ ਦੀਪ, ਪੁਸ਼ਕਰ ਦੀਪ।

†. ਮਿਠੇ ਜਲ ਦਾ, ਖਾਰੇ ਜਲ ਦਾ, ਇਖ, ਸ਼ਰਾਬ, ਘਿਉ ਦੁਧ, ਦਹੀਂ।

‡. ਕੁਲ ਖੰਡ, ਹਿਰਨਮਯ, ਇਲਾਬ੍ਰਤ ਕੇਤੁਮਾਲ, ਹਰਿ ਵਰਖ, ਰੰਮਕ, ਕਿੰਪੁਰਖ, ਭਦ੍ਰ, ਭਾਰਤ ਖੰਡ।

§. ਰਿਗ ਵੇਦ; ਯੁਜਰ ਵੇਦ, ਸਾਮ ਵੇਦ, ਅਥਰਵ ਵੇਦ।

¶. ਮਤਸ, ਕੂਰਮ, ਲਿੰਗ, ਸ਼ਿਵ, ਸਕੰਦ, ਅਗਨੀ, ਵਿਸ਼ਨੂੰ, ਨਾਰਦ, ਭਾਗਵਤ, ਗਰੜ, ਪਦਮ, ਵੈਰਾਹ, ਬ੍ਰਹਮਾਂਡ, ਬ੍ਰਹਮ ਵੈਵਰਤ, ਮਾਰਕੰਡੇਯ, ਭਵਿਖ੍ਯਤ, ਵਾਮਨ, ਬ੍ਰਹਮ।

ਪਰ ਉਸ ਨਾਲ ਕੋਈ ਸਵਾਰਥ ਸਿੱਧੀ ਨਹੀਂ, ਇਸਤਰਾਂ ਜੋ ਸੰਪੂਰਨ ਬ੍ਰਹਮੰਡ ਦੇ ਵਿਚ ਹੈ ਉਸਨੂੰ ਕੇਵਲ ਇਤਨਾ ਜਾਨਣੇ ਕਰਕੇ ਕਿ ਸਭ ਦੇ ਵਿਚ ਵਿਆਪਕ ਹੈ ਉਸਦੇ ਜਾਨਨ ਦਾ ਕੋਈ ਯਤਨ ਨਾ ਕਰੇ ਤਾਂ ਇਹ ਭੀ ਉਸੇ ਅਗਨੀ ਵਤ ਹੈ ਜੈਸੇ ਬਨਾਸਪਤੀ ਵੀ, ਪਰ ਉਹੀ ਅਗਨੀ ਜੇਕਰ ਪ੍ਰਗਟ ਕੀਤੀ ਜਾਵੇ ਤਾਂ ਸਾਰੇ ਕੰਮ ਸਾਧ ਲਈਦੇ ਹਨ, ਇਸੇਤਰਾਂ ਜੋ ਵਾਹਿਗੁਰੂ ਦੇ ਸਨਮੁਖ ਹੋਕੇ ਹਾਸਲ ਕਰਦੇ ਹਨ ਅਸੀ ਉਨ੍ਹਾਂ ਤੋਂ ਕੁਰਬਾਨ ਹਾਂ ਕਿਉਂਕਿ ਉਨ੍ਹਾਂ ਨੇ ਸੰਪੂਰਨ ਕਾਰਜਾਂ ਦੇ ਸਾਧਨ ਦਾ ਯਤਨ ਕੀਤਾ ਹੈ। ਸਲੋਕ ਮ: ੩

**ਕਲਉ ਮਸਾਜਨੀ ਕਿਆ ਸਦਾਈਐ ਹਿਰਦੈ ਹੀ ਲਿਖਿ ਲੇਹੁ। ਸਦਾ ਸਾਹਿਬ ਕੈ ਰੰਗਿ ਰਹੈ ਕਬਹੂੰ ਨਾ ਤੂਟਸਿ ਨੇਹੁ। ਕਲਉ ਮਸਾਜਨੀ ਜਾਇਸੀ ਲਿਖਿਆ ਭੀ ਨਾਲੇ ਜਾਇ। ਨਾਨਕ ਸਹ ਪ੍ਰੀਤਿ ਨ ਜਾਇਸੀ ਜੋ ਧੁਰਿ ਛੋਡੀ ਸਚੈ ਪਾਇ ॥੧॥**

{ਕਲਉ=ਕਲਮ, ਲਿੱਖਨ। ਮਸਾਜਨੀ=ਦਵਾਤ। ਕਿਆ=ਕਿਉ। ਸਦਾਈਐ=ਮੰਗਵਾਈ ਹਈ। ਰੰਗਿ=ਪ੍ਰੇਮ। ਸਹ=ਵਾਹਿਗੁਰੂ। ਧੁਰਿ=ਸ਼ੁਰੂ ਤੋਂ।}

ਅਰਥ—ਕਲਮ ਦਵਾਤ ਕਿਉਂ ਮੰਗਵਾਈ (ਹਈ) ਹਿਰਦੇ (ਵਿਚ) ਹੀ ਲਿਖ ਲੈ । ਸਦਾ ਵਾਹਿਗੁਰੂ ਦੇ ਪ੍ਰੇਮ (ਵਿਚ) ਰਹੋ (ਜੋ) ਕਦੇ ਭੀ ਪ੍ਰੇਮ ਨਾ ਤੁਟੇ । ਕਲਮ ਦੁਾਤ (ਨਾਸ ਹੋ) ਜਾਵੇਗੀ (ਤੇ) ਲਿਖਿਆ (ਹੋਯਾ ਕਾਗਤ) ਭੀ ਨਾਲ (ਹੀ ਨਾਸ ਹੋ) ਜਾਵੇਗਾ (ਪਰ) ਸਤਿਗੁਰੂ ਜੀ ਕੈਂਹਦੇ ਹਨ ਸ਼ੁਰੂ ਤੋਂ ਵਾਹਿਗੁਰੂ ਨਾਲ ਪ੍ਰੀਤ ਲਾ ਛੱਡੀ ਹੈ ਉਹ ਨਹੀਂ ਜਾਵੇਗੀ ।

ਭਾਵ—ਪ੍ਰਤੀਤ ਹੁੰਦਾ ਹੈ ਕਿ ਸਤਿਗੁਰੂ ਜੀ ਪਾਸੋਂ ਕੋਈ ਪ੍ਰੇਮੀ ਸਬਦ ਲਿਖਣ ਦੀ ਉਮੰਗ ਕਰਕੇ ਅਪਨੇ ਮਿਤ੍ਰ ਨੂੰ ਆਖਦਾ ਹੈ ਕਿ ਕਾਗਤ ਕਲਮ ਦਵਾਤ ਲਿਆਓ ਤਾਂਕਿ ਇਹ ਸ਼ਬਦ ਲਿਖਿਆ ਜਾਵੇ । ਤਿਸ ਪ੍ਰਥਾਇ ਗੁਰੂ ਜੀ ਉਚਾਰਨ ਕਰਦੇ ਹਨ ਕਿ ਭਾਈ ! ਇਸ ਸਬਦ ਨੂੰ ਹਿਰਦੇ ਵਿਚ ਲਿਖ, ਕਿਉਂਕਿ "ਬਾਣੀ ਕੰਠ ਤੇ ਪੈਸਾ ਗੰਠ" ਕਹਾਵਤ ਭੀ ਇਸੇ ਨਾਲ ਮਿਲਦੀ ਹੈ ।

ਮ: ੩

**ਨਦਰੀ ਆਵਦਾ ਨਾਲਿ ਨ ਚਲਈ ਵੇਖਹੁ ਕੋ ਵਿਉਪਾਇ । ਸਤਿਗੁਰਿ ਸਚੁ ਦ੍ਰਿੜਾ-ਇਆ ਸਚਿ ਰਹਹੁ ਲਿਵ ਲਾਇ । ਨਾਨਕ ਸਬਦੀ ਸਚੁ ਹੈ ਕਰਮੀ ਪਲੈ ਪਾਇ ॥ ੨ ॥**

{ਨਦਰੀ-ਦ੍ਰਿਸ਼ਟ, ਨਜ਼ਰ । ਵਿਉਪਾਇ=ਨਿਰਨੇ ਕਰਕੇ, ਵਿਚਾਰਕੇ । ਦ੍ਰਿੜਾਇਆ=ਨਿਸਚਾ ਕਰਾਇਆ । ਸਬਦੀ=ਸਬਦ ਵਾਲਾ ਗੁਰੂ । ਕਰਮੀ=ਜੀਵ । ਪਲੈ=ਹਿਰਦਾ । ਪਾਇ=ਪ੍ਰਾਪਤ ॥}

ਅਰਥ-(ਜੋ ਪਦਾਰਥ) ਨਜ਼ਰ ਆਂਵਦਾ (ਹੈ ਓਹ) ਨਾਲ ਨਹੀਂ ਜਾਨਾ (ਭਾਵੇਂ) ਕੋਈ ਵਿਚਾਰ ਕੇ ਵੇਖ ਲਵੇ । ਸਤਿਗੁਰੂ (ਜੀ ਨੇ ਸਾਨੂੰ ਇਹ) ਸੱਚਾ ਨਿਸਚਾ ਕਰਾ ਦਿਤਾ ਹੈ (ਕਿ) ਸੱਚੇ (ਦੇ ਨਾਮ) ਵਿਚ ਲਿਵ ਲਾ (ਰਹੋ) (ਸਤਿਗੁਰੂ) ਨਾਨਕ (ਦੇਵ ਜੀ ਕੈਂਹਦੇ ਹਨ ਕਿ ਓਹ) ਗੁਰੂ ਸੱਚਾ ਹੈ (ਜਿਸਨੂੰ ਮਿਲਨੇ ਕਰਕੇ ਵਾਹਿਗੁਰੂ ਨੂੰ) ਜਗਜਾਸੂ ਹਿਰਦੇ ਵਿਚ ਹੀ ਪ੍ਰਾਪਤ ਕਰ ਲਵੇ ॥ ੨ ॥

ਭਾਵ-ਸੰਸਾਰਕ ਪਦਾਰਥਾਂ ਵਲੋਂ ਜਗਜਾਸੂ ਦੀ ਪ੍ਰੀਤੀ ਉਖੇੜਨ ਵਾਸਤੇ ਸੰਸਾਰਦੀ ਅਨਿਸਥਿਰਤਾ ਦੱਸਨ ਦੀ ਲੋੜ ਹੋਯਾ ਕਰਦੀ ਹੈ, ਜਿਸਤਰਾਂ ਬਾਲਕ ਕੋਈ ਕੰਮ ਵਿਗਾੜਨ ਦਾ ਯਤਨ ਕਰਦਾ ਹੈ ਤਾਂ ਮਾਤਾ ਉਸਨੂੰ ਉਸ ਕੰਮ ਦੇ ਅਸਲੀ ਮਤਲਬ ਨੂੰ ਬਾਲਕ ਨੂੰ ਡੱਕ ਦੇਣ ਲਈ ਵਰਨਨ ਕਰਦੀ ਹੈ, ਇਸਤਰਾਂ ਜੀਵ ਦਾ ਮਨ ਸੰਸਾਰਕ ਧੰਧਿਆਂ ਵਿਚ ਫਸਿਆ ਹੋਯਾ ਜਾਣ ਕੇ ਸਤਿ-ਗੁਰੂ ਜੀ ਉਨ੍ਹਾਂ ਤੋਂ ਹਟਾਵਨ ਲਈ ਉਸਦੀ ਅਸੱਤਜਤਾ ਦਾ ਨਿਰਨਾ ਕਰਦੇ ਹਨ ਕਿ ਭਾਵੇਂ ਕੋਈ ਕਿਸੇਤਰਾਂ ਵਿਚਾਰ ਕੇ ਦੇਖੇ ਇਸਨੇ ਕਦੀ ਨਹੀਂ ਕਾਇਮ ਰੈਹਣਾ, ਤਾਂਤੇ ਉਸ ਸਤਿਗੁਰੂ ਜੀ ਦੇ ਚਰਨਾਂ ਨਾਲ ਪ੍ਰੀਤ ਕਰੋ

ਜਿਸ ਤੋਂ ਵਾਹਿਗੁਰੂ ਜੀ ਦਾ ਉਜਾਲਾ ਹਿਰਦੇ ਵਿਚ ਹੋਵੇ ॥

ਪਉੜੀ

ਹਰਿ ਅੰਦਰਿ ਬਾਹਰਿ ਇਕੁ ਤੂੰ ਤੂੰ ਜਾਣਹਿ ਭੇਤੁ । ਜੋ ਕੀਚੈ ਸੋ ਹਰਿ ਜਾਣਦਾ ਮੇਰੇ ਮਨ ਹਰਿ ਚੇਤੁ । ਸੋ ਡਰੇ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ । ਤੂੰ ਸਚਾ ਆਪਿ ਨਿਆਉ ਸਚੁ ਤਾ ਡਰੀਐ ਕੇਤੁ । ਜਿਨਾ ਨਾਨਕ ਸਚੁ ਪਛਾਣਿਆ ਸੇ ਸਚਿ ਰਲੇਤੁ ॥ ੫ ॥

{ ਅੰਦਰ=ਸਰੀਰ ਵਿਚ । ਬਾਹਰਿ=ਬ੍ਰਹਮੰਡ ਵਿਚ । ਕੀਚੈ=ਕਰੀਏ । ਚੇਤ=ਯਾਦ ਕਰ । ਕਮਾਵਦਾ= ਕਰਦਾ ਹੈ । ਧਰਮੀ=ਧਰਮ ਕਰਨ ਵਾਲਾ । ਵਿਗਸੇਤੁ=ਅਨੰਦ ਹੁੰਦਾ ਹੈ । ਕੇਤੁ=ਕਿਉਂ । ਸਚੁ=ਵਾਹਿਗੁਰੂ । ਪਛਾਣਿਆ=ਜਾਣਿਆਂ ਹੈ । ਰਲੇਤੁ= ਮਿਲ ਗਏ ॥ }

ਅਰਥ=(ਹੇ) ਹਰੀ (ਸਰੀਰ) ਦੇ ਅੰਦਰ (ਤੇ) ਬ੍ਰਹਮੰਡ (ਵਿਚ) ਇਕ ਤੂੰ (ਹੀ) ਹੈਂ (ਤੇ ਅਪਣੇ) ਭੇਦ

(ਨੂੰ) ਤੂੰ (ਹੀ) ਜਾਣਦਾ (ਹੈਂ ਅਤੇ) ਜੋ (ਅਸੀ) ਕਰਦੇ ਹਾਂ ਸੋ (ਭੀ) ਹਰੀ ਜਾਣਦਾ ਹੈ (ਤਾਂਤੇ ਹੇ) ਮਨ! (ਉਸ) ਹਰੀ (ਨੂੰ) ਯਾਦ ਕਰ। ਜੋ ਪਾਪ ਕਰਦਾ ਹੈ ਸੋ ਡਰੇ (ਤੇ) ਧਰਮੀ ਅਨੰਦ ਹੁੰਦਾ ਹੈ। (ਕਿਉਂਕਿ ਹੇ ਹਰੀ) ਤੂੰ ਆਪ ਭੀ ਸੱਚਾ ਹੈਂ ਤੇ ਤੇਰਾ ਨਿਆਉਂ ਭੀ ਸੱਚਾ ਹੈ (ਤਾਂ ਕੋਈ) ਕਿਉਂ ਡਰੇ? (ਸਤਿਗੁਰੂ) ਨਾਨਕ (ਜੀ ਕੈਂਹਦੇ ਹਨ) ਜਿਸ ਨੇ ਸਚੇ (ਵਾਹਿਗੁਰੂ) ਨੂੰ ਜਾਨ ਲਿਆ ਹੈ (ਉਹ) ਸੱਚ ਵਿਚ ਮਿਲ ਗਿਆ ਹੈ ॥ ੫ ॥

ਭਾਵ–ਜਿਸਤਰਾਂ ਕੁਤਬਨੁਮਾ ਨੂੰ ਭਾਵੇਂ ਕਿਤਨਾ ਹੀ ਭੁਵਾਓ ਪਰ ਅੰਤ ਨੂੰ ਅਪਨੇ ਟਿਕਾਨੇ ਤੇ ਆਕੇ ਠੈਹਰਦੀ ਹੈ, ਇਸ ਤਰਾਂ ਪ੍ਰਮਾਰਥ ਦੇ ਉਪਦੇਸ੍ਟਾ ਸਤਿਗੁਰੂ ਜੀ ਸੰਸਾਰਕ ਪਦਾਰਥਾਂ ਦੀ ਅਨਿਸਥਿਰਤਾ ਦੱਸ ਕੇ ਵਾਹਿ-ਗੁਰੂ ਜੀ ਨੂੰ ਸਨਮੁਖ ਜਾਨਦੇ ਹੋਏ ਮਨ ਨੂੰ ਉਪਦੇਸ਼ ਕਰਦੇ ਹਨ, ਜਿਸਦਾ ਸਿਧਾਂਤ ਇਹ ਪ੍ਰਤੀਤ ਹੁੰਦਾ ਹੈ ਕਿ ਹਰ ਵੇਲੇ ਵਾਹਿਗੁਰੂ ਹਾਜ਼ਰ ਨਾਜ਼ਰ ਜਿਸ ਵੇਲੇ ਜੀਵ ਜਾਨ ਕੇ ਉਸ ਨੂੰ ਚੇਤਦਾ ਹੈ ਉਸੇ ਵੇਲੇ ਉਸਦਾ ਤੇ ਵਾਹਿਗੁਰੂਦਾ ਮਿਲਾਪ ਹੋ ਜਾਂਦਾ ਹੈ ਯਥਾ:–'ਜਿਨ ਜਾਤਾ ਸੋ ਤਿਸ ਹੀ ਜੇਹਾ' ਅਤੇ "ਹਰਿ ਹਰਿ ਜਨ ਦੁਇ ਏਕ ਹੈ" ਜਿਸ ਤਰਾਂ ਜਲ ਦਾ ਤਰੰਗ ਤੇ ਜਲ ਵੱਖੋ ਵਖਰੇ ਨਹੀਂ, ਇਸੇ ਤਰਾਂ ਜਾਨਣ ਵਾਲੇ ਤੇ ਜਾਨਨ ਜੋਗ ਦੋ ਨਹੀਂ ਇਕ ਹੀ ਹਨ ॥

## ਸਲੋਕ ਮ: ੩

# ਕਲਮ ਜਲਉ ਸਣੁ ਮਸਵਾਣੀਐ ਕਾਗਦੁ

**ਭੀ ਜਲਿ ਜਾਉ। ਲਿਖਣ ਵਾਲਾ ਜਲਿ ਬਲਉ ਜਿਨਿ ਲਿਖਿਆ ਦੂਜਾ ਭਾਉ। ਨਾਨਕ ਪੂਰਬਿ ਲਿਖਿਆ ਕਮਾਵਣਾ ਅਵਰੁ ਨ ਕਰਣਾ ਜਾਇ॥ ੧॥**

{ਜਲਉ=ਸੜ ਜਾਵੇ। ਸਣੁ=ਸਮੇਤ। ਮਸਵਾਣੀਐ= ਦਵਾਤ। ਲਿਖਣ ਵਾਲਾ=ਲਿਖਾਰੀ। ਬਲਉ= ਸੁਵਾਹ ਹੋਵੇ। ਪੂਰਬ=ਸ਼ੁਰੂ ਦਾ। ਅਵਰ=ਹੋਰ। ਕਰਣਾ=ਕੀਤਾ।}

ਅਰਥ–ਕਲਮ ਸਮੇਤ ਦਵਾਤ ਦੇ ਸੜ ਜਾਵੇ (ਤੇ) ਕਾਗਜ ਭੀ ਸੜ ਜਾਵੇ (ਨਾਲ ਹੀ) ਲਿਖਾਰੀ ਸੜਕੇ ਸੁਾਹ ਹੋ ਜਾਵੇ ਜਿਸਨੇ (ਇਕ ਨਾਮ ਤੋਂ ਬਿਨਾਂ) ਦੂਜਾ ਪ੍ਰੇਮ ਲਿਖਜਾ ਹੈ। (ਸਤਿਗੁਰੂ) ਨਾਨਕ (ਜੀ ਕਹਿੰਦੇ ਹਨ ਕਿ ਇਸ ਪ੍ਰਾਨੀ ਦੇ ਵੱਸ ਵਿਚ ਭੀ ਕੁਝ ਨਹੀਂ ਕਿਉਂਕਿ ਜੋ) ਸ਼ੁਰੂ ਤੋਂ ਲਿਖਿਆ (ਹੈ ਉਸਦੇ ਅਨੁਸਾਰ ਹੀ) ਕਮਾਵਨਾ (ਹੁੰਦਾ ਹੈ ਤਿਸ ਤੋਂ ਬਿਨਾਂ) ਹੋਰ ਕੁਝ ਨਹੀਂ ਕੀਤਾ ਜਾਂਦਾ।

ਭਾਵ–ਕਿਸੇ ਲਿਖਾਰੀ ਨੇ ਦਵੈਤ ਭਾਵ ਦੀ ਲਿਖਾਈ ਕਰਕੇ ਪੁਸਤਕ ਗੁਰੂ ਸਾਹਿਬ ਜੀ ਨੂੰ ਦਿਖਾਯਾ, ਤਿਸ ਨੂੰ ਦੇਖਕੇ ਸਤਿਗੁਰੂ ਜੀਨੇ ਉਚਾਰਨ ਕਰਿਆ ਕਿ ਜੋ 'ਬਾਣੀ' ਤੋਂ ਬਿਨਾਂ ਲਿਖਜਾ ਹੈ ਓਹ 'ਜੈ ਤਨੁ ਬਾਣੀ ਵੀਸਰਿ

ਜਾਇ। ਜਿਉ ਪਕਾ ਰੋਗੀ ਵਿਲਲਾਇ' ਕੋਹੜੇ ਦੇ ਰੋਣ ਭਰਾਂ ਹੈ। ਅਗਲੇ ਸਲੋਕ ਵਿਚ ਭੀ ਇਸੇ ਦਾ ਵਰਨਨ ਦੇ ਹਨ।

ਮ: ੩

**ਹੋਰ ਕੂੜੁ ਪੜਣਾ ਕੂੜੁ ਬੋਲਣਾ ਮਾਇਆ ਨਾਲਿ ਪਿਆਰੁ। ਨਾਨਕ ਵਿਣੁ ਨਾਵੈ ਕੋ ਥਿਰੁ ਨਹੀ ਪੜਿ ਪੜਿ ਹੋਇ ਖੁਆਰੁ ॥੨॥**

{ਕੂੜ-ਝੂਠ। ਕੋ=ਕੋਈ। ਥਿਰੁ=ਇਸਥਤ,ਕਾਇਮ। ਖੁਆਰ-ਖਰਾਬ ॥}

ਅਰਥ-(ਨਾਮ ਤੋਂ ਬਿਨਾਂ)ਹੋਰ (ਲਿਖਣਾ ਤੇ)ਪੜਣਾ (ਸਭ) ਝੂਠ ਤੇ ਬੋਲਣਾ(ਜਿਸ ਵਿਚ) ਮਾਯਾ ਨਾਲ ਪਯਾਰ (ਹੈ ਸੋ ਭੀ) ਝੂਠਾ ਹੈ (ਕਿਉਂਕਿ) ਨਾਮ ਤੋਂ ਬਿਨਾਂ ਕੋਈ (ਵਸਤੂ) ਹਮੇਸ਼ਾਂ ਰਹਿਨ ਵਾਲੀ ਨਹੀਂ। ਜੋ ਤਿਸ ਪੜਨੇ ਨੂੰ ਪੜ੍ਹਦੇ ਹਨ ਸੋ) ਪੜ੍ਹ ਪੜ੍ਹਕੇ ਖਰਾਬ ਹੁੰਦੇ ਹਨ।

ਭਾਵ -ਪਿਛਲੇ ਸਲੋਕ ਦੀ ਪੁਸ਼ਟੀ ਹੀ ਕਰਦੇ ਹਨ ਕਿ ਜਿਸ ਲਿਖਣੇ ਪੜ੍ਹਨੇ ਵਿਚ ਮਾਯਾ ਨਾਲ ਪਿਆਰ ਹੁੰਦਾ ਹੈ ਯਾ ਮਾਯਾ ਦਾ ਮੋਹ ਫੁਰਦਾ ਹੈ ਤਿਸ ਪੜ੍ਹਨ ਨੂੰ ਪੜ੍ਹਕੇ ਪ੍ਰਾਣੀ ਖਰਾਬ ਹੁੰਦਾ ਹੈ। ਕਾਰਣ ਕੀ? "ਮਾਇਆ ਸਾਥ ਨ ਚਲਈ" ਮਾਯਾ ਸਾਥ ਨਹੀਂ ਜਾਣੀ ਤੇ "ਚਲਦਿਆ ਨਾਲ ਨਾ ਚਲੈ ਸੋ ਕਿਉ ਸੰਜੀਐ" ਇਸੇ ਲਈ ਕਿਹਾ ਹੈ ਕਿ ਤਿਸ ਕਰਕੇ ਜੀਵ ਨੂੰ ਭੀ ਦੁਖ

ਹੁੰਦਾ ਹੈ ਜਿਸਨੂੰ ਪਹਿਲੇ ਅਪਨੀ ਕਰਕੇ ਜਾਨਿਆਂ ਸੀ ਸੋ ਅਪਣੀਨਹੀਂ, ਤਾਂਤੇ "ਮਨਿ ਸਮਝਾਵਣ ਕਾਰਣੇ ਕਛੂਕ ਪੜੀਐ ਗਿਆਨ" ਮਨ ਨੂੰ ਸਮਝਾਵਨ ਵਾਸਤੇ ਗਿਆਨ ਦੀ ਪੜ੍ਹਨੀ ਪੜ੍ਹੀਐ।

ਪਉੜੀ

**ਹਰਿ ਕੀ ਵਡਿਆਈ ਵਡੀ ਹੈ ਹਰਿ ਕੀਰਤਨੁ ਹਰਿ ਕਾ। ਹਰਿ ਕੀ ਵਡਿਆਈ ਵਡੀ ਹੈ ਜਾ ਨਿਆਉ ਹੈ ਧਰਮ ਕਾ। ਹਰਿ ਕੀ ਵਡਿਆਈ ਵਡੀ ਹੈ ਜਾ ਫਲੁ ਹੈ ਜੀਅ ਕਾ। ਹਰਿ ਕੀ ਵਡਿਆਈ ਵਡੀ ਹੈ ਜਾ ਨ ਸੁਣਈ ਕਹਿਆ ਚੁਗਲ ਕਾ। ਹਰਿ ਕੀ ਵਡਿਆਈ ਵਡੀ ਹੈ ਅਪੁਛਿਆ ਦਾਨੁ ਦੇਵਕਾ ॥ ੬ ॥**

{ ਵਡਿਆਈ=ਉਪਮਾਂ, ਸੋਭਾ, ਕੁਦਰਤ, ਤਾਕਤ, ਸ਼ਕਤੀ। ਹਰਿ=ਨਾਸ। ਨਿਆਉ=ਅਦਾਲਤ। ਧਰਮ=ਸਚ। ਚੁਗਲ=ਚੁਗਲੀ ਕਰਨ ਵਾਲਾ। ਅਪੁਛਿਆ—ਬਿਨਾ ਪੁਛੇ। ਦੇਵਕਾ—ਦੇਣ ਵਾਲਾ। }

ਅਰਥ—ਹਰਿ (ਵਾਹਿਗੁਰੂ) ਦੀ ਵੱਡੀ ਸ਼ੋਭਾ ਹੈ

(ਕਿਉਂਕਿ) ਹਰੀ ਦਾ ਕੀਰਤਨ (ਪਾਪਾਂ ਨੂੰ) ਨਾਸ (ਕਰਦਾ) ਹੈ। ਹਰੀ ਦੀ ਤਾਕਤ ਵਡੀ ਹੈ ਜਾਂ ਧਰਮ ਦਾ ਨਿਆਉਂ (ਹੁੰਦਾ ਹੈ)। ਹਰੀ ਦੀ ਕੁਦਰਤ ਵੱਡੀ ਹੈ ਜਾਂ ਜੀਆਂ ਨੂੰ (ਕੀਤੇ ਕਰਮਾਂ) ਦਾ ਫਲ (ਮਿਲਦਾ ਹੈ)। ਹਰੀ ਦੀ ਉਪਮਾ ਬਹੁਤ (ਹੁੰਦੀ) ਹੈ (ਕਿਉਂਕਿ) ਚੁਗਲ ਦਾ ਕਹਿਆ ਜੁ ਨਹੀਂ ਸੁਣਦਾ। ਹਰਿ ਦੀ ਸ਼ਕਤੀ ਬਹੁਤ ਹੈ (ਜੋ) ਬਿਨਾ ਪੁੱਛਿਆਂ ਦਾਨ ਦੇਂਦਾ ਹੈ ॥ ੬ ॥

ਭਾਵ—ਇਸ ਵਿਚ ਵਾਹਿਗੁਰੂ ਦੀ ਤਾਕਤ ਦਾ ਵਰਨਨ ਹੈ ਕਿ ਵਾਹਿਗੁਰੂ ਜੀ ਦੀ ਦਰਗਾਹ ਵਿਚ ਨਾਂ ਕਿਸੇ ਦੀ ਸਫਾਰਸ਼ ਨਾ ਚੁਗਲੀ ਸਗੋਂ ਕੀਤੇ ਕਰਮਾਂ ਅਨੁਸਾਰ ਫਲ ਜੀਆਂ ਨੂੰ ਬਿਨਾਂ ਪੁਛੇ ਹੀ ਮਿਲਦਾ ਹੈ ॥

### ਸਲੋਕ ਮਃ ੩

**ਹਉ ਹਉ ਕਰਤੀ ਸਭ ਮੁਈ ਸੰਪਉ ਕਿਸੈ ਨ ਨਾਲਿ। ਦੂਜੈ ਭਾਇ ਦੁਖੁ ਪਾਇਆ ਸਭ ਜੋਹੀ ਜਮਕਾਲਿ। ਨਾਨਕ ਗੁਰਮੁਖਿ ਉਬਰੇ ਸਾਚਾ ਨਾਮੁ ਸਮਾਲਿ ॥ ੧ ॥**

{ਹਉ—ਮੈ। ਸੰਪਉ—ਵਿਭੂਤੀ, ਮਾਯਾ। ਜੋਹੀ—ਤਾੜੀ, ਦੇਖੀ। ਜਮ ਕਾਲਿ—ਕਾਲ ਕਰਨੇ ਵਾਲਾ ਜਮ। ਉਬਰੇ—ਤਰ ਗਏ। ਦੂਜੇ ਭਾਇ—ਮਾਇਆ ਦਾ ਪਿਆਰ ॥}

ਅਰਥ–ਮੈ ਮੈਂ ਕਰਦੀ ਸਭ (ਸ੍ਰਿਸ਼ਟੀ) ਮਰ ਗਈ (ਪਰ ਇਹ) ਮਾਯਾ ਕਿਸੇ ਨਾਲ (ਭੀ ਨਾ ਗਈ, ਸਗੋਂ) ਮਾਇਆ ਦੇ ਪਿਆਰ ਕਰਕੇ ( ਉਨ੍ਹਾਂ ਨੇ) ਦੁਖ ਪਾਯਾ (ਕਿਉਂਕਿ) ਸਭ ਨੂੰ ਨਾਸ ਕਰਨ ਵਾਲੇ ਜਮ ਨੇ ਤਾੜਿਆ ਹੈ। (ਸਤਗੁਰ) ਨਾਨਕ (ਜੀ ਕੈਂਹਦੇ ਹਨ ਜੋ) ਗੁਰਾਂ ਦੇ ਸਨਮੁਖ ਹੋਏ ਹਨ ਸੋ ਛੁਟਕਾਰਾ ਪਾ ਗਏ (ਕਿਉਂਕਿ) ਸੱਚੇ ਨਾਮ ਨੂੰ ਚੇਤੇ ਕਰਕੇ ॥ ੧ ॥

ਭਾਵ–ਸ੍ਰਿਸ਼ਟੀ ਦੇ ਸੰਸਾਰਕ ਖਿਆਲ ਜੋ ਮਾਯਾ ਦੇ ਵਿਚ ਫਸੇ ਪਏ ਹਨ ਉਨ੍ਹਾਂ ਦਾ ਵਰਨਣ ਤੇ ਉਸਦਾ ਫਲ ਹੈ ਕਿ ਸਾਰੇ ਜਮ ਦੇ ਵੱਸ ਹੁੰਦੇ ਹਨ। ਇਥੇ ਸ਼ੰਕਾ ਹੁੰਦੀ ਹੈ ਕਿ ਸਾਰੇ ਫਸੇ ਹਨ ਕਿ ਨਹੀਂ ? ਉੱਤਰ ਵਿਚ ਇਹ ਦੱਸਿਆ ਹੈ ਕਿ ਜੋ ਗੁਰਾਂ ਦੇ ਸਨਮੁਖ ਹੋਕੇ ਨਾਮ ਨੂੰ ਜਪਦੇ ਹਨ ਉਨ੍ਹਾਂ ਨੇ ਛੁਟਕਾਰਾ ਪਾਇਆ ਹੈ ਕਿਉਂਕਿ "ਧਰਮਰਾਇ ਕਾ ਦਫਤੁ ਸੋਧਿਆ ਬਾਕੀ ਰਿਜਮ ਨਾ ਕਾਈ" ਸਗੋਂ 'ਧਰਮ ਰਾਇ ਦਰ ਕਾਗਤ ਫਾਰੇ ਜਨ ਨਾਨਕ ਲੇਖਾ ਸਮਝਾ'। ਇਸ ਲਈ ਗੁਰਮੁਖਾਂ ਤੇ ਕੋਈ ਜੋਰ ਨਹੀਂ ॥

ਮਃ ੧

**ਗਲੀ ਅਸੀ ਚੰਗੀਆ ਆਚਾਰੀ ਬੁਰੀ- ਆਹ॥ ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥ ਰੀਸਾ ਕਰਹਿ ਤਿਨਾੜੀਆ॥**

**ਜੋ ਸੇਵਹਿ ਦਰੁ ਖੜੀਆਹ। ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ। ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ। ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ ॥ ੨ ॥**

{ਅਚਾਰੀ=ਕਰਮਾਂ ਵਿਚ। ਕੁਸੁਧਾ=ਅਪਵਿਤ੍ਰ। ਚਿਟਵੀਆਹ=ਚਿਟੀਆਂ,ਸੁੰਦਰ। ਤਿਨਾੜੀਆਹ=ਤਿਨ੍ਹਾਂ ਦੀਆਂ। ਦਰੁ=ਦਰਵਾਜੇ ਤੇ। ਰਤੀਆਂ=ਮਿਲੀਆਂ। ਰਲੀਆਹ=ਖੁਸ਼ੀਆਂ। ਤਾਣ=ਜ਼ੋਰ, ਬਲ। ਨਿਤਾਣੀਆਂ=ਨਿਰਬਲ। ਨਿਮਾਨਣੀਆਹ=ਮਾਨ ਰਹਿਤ। ਸਕਾਰਥਾ=ਸਫਲਾ।}

ਅਰਥ-ਗੱਲਾਂ (ਕਰਨ ਵਿਚ) ਅਸੀ ਚੰਗੀਆਂ (ਤੇ) ਕਰਮ ਸਾਡੇ ਬੁਰੇ (ਹਨ ਮਨ ਵਿਚ) ਅਪਵਿੱਤ੍ਰਤਾ (ਕਰਕੇ) ਕਾਲੀਆਂ (ਤੇ) ਸਰੀਰ ਕਰਕੇ ਚਿਟੀਆਂ (ਹਾਂ), ਜੋ ਦਰਵਾਜ਼ੇ ਤੇ ਖਲੋਕੇ ਸੇਵਾ ਕਰਦੀਆਂ ਹਨ ਤਿਨ੍ਹਾਂ ਦੀਆਂ ਰੀਸਾਂ ਕਰਦੀਆਂ (ਹਾਂ ਜੋ) ਪਤੀ ਨਾਲ ਮਿਲਕੇ ਖੁਸ਼ੀਆਂ ਤੇ ਸੁਖ ਮਾਣਦੀਆਂ ਹਨ। ਬਲ ਦੇ ਹੁੰਦਿਆਂ ਨਿਰਬਲ (ਤੇ) ਮਾਨ (ਦੇ ਹੁੰਦਿਆਂ) ਨਿਰਮਾਨ (ਹੋਕੇ) ਰੈਂਹਦੀਆਂ (ਹਨ), (ਸਤਿਗੁਰੂ) ਨਾਨਕ (ਦੇਵ ਜੀ ਕੈਂਹਦੇ ਹਨ) ਜੇ ਤਿਨ੍ਹਾਂ ਦੇ ਸੰਗ ਮਿਲੇ ਤਾਂ ਜਨਮ ਸਫਲਾ ਹੁੰਦਾ ਹੈ।

ਭਾਵ :—ਸਤਿਗੁਰ ਨਾਨਕ ਦੇਵ ਜੀ ਜਦ ਤ੍ਰਿਆ ਰਾਜ ਵਿਚ ਗਏ ਤਾਂ ਉਨ੍ਹਾਂ ਇਸਤ੍ਰੀਆਂ ਦੇ ਕਰਤਬਾਂ ਨੂੰ ਦੇਖਕੇ ਤੇ ਉਨ੍ਹਾਂ ਦੇ ਵੋਟੋ ਨੂੰ ਅਪਣੇ ਤੇ ਘਟਾਕੇ ਸਿਖਜਾ ਦਿਤੀ ਹੈ ਤੇ ਅੰਤ ਵਿਚ ਉਪਦੇਸ਼ ਕੀਤਾ ਹੈ ਕਿ ਜੇਕਰ ਅਪਣਾ ਉਧਾਰ ਤੁਸੀਂ ਚਾਹੁੰਦੀਆਂ ਹੋ ਤਾਂ ਤਿਨ੍ਹਾਂ ਦੇ ਨਾਲ ਮਿਲੋ ਜਿਨ੍ਹਾਂ ਦੀਆਂ ਰੀਸਾਂ ਕਰਦੀਆਂ ਹੋ (ਇਹ ਪ੍ਰਸੰਗ ਜਨਮ ਸਾਖੀ ਆਦਕ ਗ੍ਰੰਥਾਂ ਵਿਚ ਵਿਸਤਾਰ ਨਾਲ ਲਿਖਿਆ ਹੈ)।

## ਪਉੜੀ

ਤੂੰ ਆਪੇ ਜਲੁ ਮੀਨਾ ਹੈ ਆਪੇ ਆਪੇ ਹੀ ਆਪਿ ਜਾਲੁ। ਤੂੰ ਆਪੇ ਜਾਲੁ ਵਤਾਇਦਾ ਆਪੇ ਵਿਚਿ ਸੇਬਾਲੁ। ਤੂੰ ਆਪੇ ਕਮਲੁ ਅਲਿਪਤੁ ਹੈ ਸੈ ਹਥਾ ਵਿਚਿ ਗੁਲਾਲੁ। ਤੂੰ ਆਪੇ ਮੁਕਤਿ ਕਰਾਇਦਾ ਇਕ ਨਿਮਖ ਘੜੀ ਕਰਿ ਖਿਆਲੁ। ਹਰਿ ਤੁਧਹੁ ਬਾਹਰਿ ਕਿਛੁ ਨਹੀ ਗੁਰ ਸਬਦੀ ਵੇਖਿ ਨਿਹਾਲੁ ॥ ੭ ॥

{ ਜਲ-ਪਾਣੀ । ਮੀਨਾ-ਮਛੀ । ਜਾਲੁ-ਮਛੀ ਫੜਨ ਵਾਲਾ ਸੂਤ ਦਾ । ਵਤਾਇਦਾ-ਫੇਰਦਾ । ਮੈਣਕ-ਜਾਲਾ । ਅਲਿਪਤੁ-ਨਿਰਲੇਪ । ਸੈਹਥਾ-ਸੈਂਕੜੇ ਹਥ । ਗੁਲਾਲ-ਡੂੰਘਾ । ਮੁਕਤਿ-ਛੁਡਾਂਦਾ । ਨਿਮਖ-ਅੱਖਦਾ ਫਮਕਨਾ॥ ਘੜੀ-ਸਠਾਂ ਪਲਾਂ ਦੀ ਇਕ ਘੜੀ ॥ }

ਅਰਥ—ਤੂੰ ਆਪ (ਹੀ) ਜਲ (ਤੇ) ਆਪ (ਹੀ) ਮਛੀ ਰੂਪ ਹੈਂ (ਤੇ ਤੇਰਾ) ਅਪਣਾ ਆਪ ਹੀ (ਜਲ ਵਿਚ) ਜਾਲ ਹੈ (ਤੇ) ਆਪ (ਹੀ) ਤੂੰ (ਮਾਛੀ ਹੋ ਕੇ) ਜਾਲ ਨੂੰ ਫੇਰਦਾ ਹੈਂ (ਤੇ) ਆਪ ਹੀ (ਤੂੰ) ਜਾਲਾ ਰੂਪ (ਹੈਂ) ਆਪ ਹੀ ਕਮਲ ਹੋਕੇ ਨਿਰਲੇਪ ਹੋ ਰਿਹਾ ਹੈਂ। ਸੈਂਕੜੇ ਹਥਾਂ ਦੇ ਡੂੰਘੇ (ਪਾਣੀਵਿਚ) ਤੂੰ ਆਪ ਹੀ (ਮਛੀਆਂ ਨੂੰ ਫੜਕੇ) ਛਡਾਂਦਾ ਹੈਂ, ਇਕ ਘੜੀ ਵਿਚੋਂ ਭੀ ਨਿਮਖ ਜਿਤਨਾ ਖਿਆਲ ਕਰਕੇ (ਹੇ) ਹਰੀ ਤੈਥੋਂ ਬਾਹਰ ਕੁਝ ਨਹੀਂ, ਗੁਰ ਸਬਦੀ (ਗੁਰਮੁਖ) ਵੇਖਕੇ (ਤੇਰੇ ਕੌਤਕਾਂ ਨੂੰ) ਨਿਹਾਲ ਹੁੰਦੇ ਹਨ ॥੭॥

ਭਾਵ-ਸਭ ਪਾਸੇ ਹਰੀ ਹੀ ਵਿਆਪਕ ਜਾਨ ਕੇ ਉਸੇ ਦੀ ਹੀ ਅਚਰਜ ਬਿਵਸਥਾ ਦਾ ਵਰਨਨ ਕਰਦੇ ਹਨ, ਕਿਧਰੇ ਮਾਛੀ ਰੂਪ ਹੋਕੇ ਪਕੜ ਰਿਹਾ ਹੈ ਤੇ ਕਿਧਰੇ ਮੱਛੀ ਰੂਪ ਹੋਕੇ ਫਸ ਰਿਹਾ ਹੈ। ਤੇਰੀ ਅਗਾਧ ਗਤੀ ਹੈ ਕੁਝ ਅੰਤ ਨਹੀਂ ਆਂਵਦਾ ਤਾਂਤੇ ਤੇਰੇ ਕੌਤਕਾਂ ਨੂੰ ਵੇਖਕੇ ਅਸਚਰਜ ਹੋ ਰਹੇ ਹਾਂ॥

ਅਨੰਦ–ਇਸ ਸਲੋਕ ਦਾ ਅੰਤ੍ਰੀਵ ਅਰਥ ਭੀ ਗਿਆਨੀ ਸਿੰਘ ਜੀ ਕਰਦੇ ਹੁੰਦੇ ਹਨ:–

{ ਜਲ–ਪਦਾਰਥ । ਮੀਨਾ=ਜੀਵ । ਜਾਲ–ਰੋਗ । ਸੇਬਾਲ–ਮੋਹ । ਕਮਲ–ਗੁਰਮੁਖ ॥ }

ਤੂੰ ਆਪੇ ਪਦਾਰਥ ਤੇ ਆਪ ਹੀ ਪਦਾਰਥਾਂ ਵਿਚ ਖਚਤ ਹੋਯਾ ੨ ਜੀਵ ਹੈਂ ਤੇ ਆਪੇ ਤੈਨੂੰ ਸੰਸਾਰਕ ਮੋਹ ਲੱਗਾ ਹੋਇਆ ਹੈ ਪੁਨਾ: ਤੂੰ ਆਪੇ ਹੀ(ਜਮ ਰੂਪ ਮਾਛੀ) ਹੋਕੇ ਰੋਗਾਂ ਰੂਪ ਜਾਲ ਫੇਰਦਾ ਹੈਂ ਤੇ ਆਪੇ ਹੀ ਰੋਗ ਗ੍ਰਿਹਸਤ ਹੋਕੇ ਫਿਰ ਭੀ ਆਪ ਹੀ ਮੋਹ ਬੰਨ੍ਹ ਬੈਠਾ ਹੈਂ, ਤੂੰ ਆਪੇ ਗੁਰਮੁਖ ਰੂਪ ਕਮਲ ਹੋਕੇ ਪਦਾਰਥਾਂ ਜਲ ਤੋਂ ਨਿਰਲੇਪ ਹੈਂ, ਭਾਵੇਂ ਹਜਾਰਾਂ ਹੱਥ ਪਦਾਰਥ ਚੜ੍ਹ ਆਵਨ ਪਰ ਫਿਰ ਭੀ ਤੈਨੂੰ ਪਦਾਰਥਕ ਮੋਹ ਨਹੀਂ (ਕਿਉਂਕਿ) ਗੁਰਮੁਖਾਂ ਨੂੰ ਤੂੰ ਆਪ ਹੀ ਮੋਹ ਤੋਂ ਛੁਟਕਾਰਾ ਦਿੰਦਾ ਹੈਂ। ਘੜੀ ਵਿਚੋਂ ਇਕ ਨਿਮਖ ਜਿੰਨਾ ਖਿਆਲ ਕਰਕੇ ਹੇ ਹਰੀ ਤੈਥੋਂ ਬਾਹਰ ਕੁਝ ਨਹੀਂ ਗੁਰ ਸਬਦੀ ਤੇਰੇ ਕੌਤਕ ਨੂੰ ਦੇਖਕੇ ਨਿਹਾਲ ਹੁੰਦੇ ਹਨ ॥

ਸਲੋਕ ਮ: ੩

ਹੁਕਮੁ ਨ ਜਾਣੈ ਬਹੁਤਾ ਰੋਵੈ। ਅੰਦਰਿ ਧੋਖਾ ਨੀਦ ਨ ਸੋਵੈ। ਜੇ ਧਨ ਖਸਮੈ ਚਲੈ ਰਜਾਈ। ਦਰਿ ਘਰਿ ਸੋਭਾ ਮਹਲਿ

**ਬੁਲਾਈ। ਨਾਨਕ ਕਰਮੀ ਇਹੁ ਮਤਿ ਪਾਈ। ਗੁਰ ਪਰਸਾਦੀ ਸਚਿ ਸਮਾਈ॥੧॥**

{ਹੁਕਮੁ=ਭਾਣਾ। ਅੰਦਰਿ=ਹਿਰਦੇ ਵਿਚ। ਧੋਖਾ=ਸੰਸਾ। ਨੀਂਦ=ਸ਼ਾਂਤੀ। ਸੋਵੈ=ਪ੍ਰਾਪਤ ਹੋਵੇ। ਧਨ=ਜੀਵ ਇਸਤ੍ਰੀ। ਖਸਮੈ=ਵਾਹਿਗੁਰੂ। ਰਜਾਈ=ਆਗਜਾ। ਦਰਿ=ਅੰਦਰ। ਘਰਿ=ਸੰਸਾਰ। ਮਹਿਲ=ਸਤਿਸੰਗ। ਕਰਮੀ=ਜੀਵ। ਮਤਿ=ਸਿਖਜਾ, ਸਲਾਹ॥}

ਅਰਥ–ਭਾਣੇ (ਨੂੰ) ਨਹੀਂ ਜਾਣਦੀ (ਤੇ) ਬਹੁਤਾ ਰੋਂਦੀ (ਹੈ), (ਹਿਰਦੇ) ਵਿਚ ਸੰਸਾ ਹੈ, ਸ਼ਾਂਤੀ (ਵਿਚ) ਪ੍ਰਾਪਤ ਨਹੀਂ ਹੁੰਦੀ। ਜੇਕਰ ਜੀਵ ਇਸਤ੍ਰੀ ਵਾਹਿਗੁਰੂ (ਦੀ) ਆਗਜਾ ਵਿਚ ਚੱਲੇ (ਤਾਂ) ਸੰਸਾਰ ਵਿਚ ਸੋਭਾ (ਹੁੰਦੀ ਹੈ ਤੇ) ਸਤਸੰਗ ਵਿਚ ਬੁਲਾਈ (ਹੋਵੇ)। ਨਾਨਕ (ਗੁਰੂ ਜੀ ਕੈਂਹਦੇ ਹਨ ਕਿ) ਜੀਵ (ਨੇ ਇਸ) ਸਿੱਖਜਾ (ਨੂੰ) ਪਾਇਆ ਹੈ ਕਿ ਗੁਰਾਂ ਦੀ ਕ੍ਰਿਪਾ ਕਰਕੇ ਸੱਚ ਵਿਚ ਸਮਾਈ ਹੁੰਦੀ ਹੈ॥

ਭਾਵ--ਜੀਵ ਭਾਣੇ ਨੂੰ ਨਾ ਜਾਣਦਾ ਹੋਯਾ ਵਾਹਿਗੁਰੂ ਤੋਂ ਬੇਮੁਖ ਹੁੰਦਾ ਹੈ ਜਿਸ ਕਰਕੇ ਇਸ ਨੂੰ ਸ਼ਾਂਤੀ ਨਹੀਂ ਹੁੰਦੀ, ਉਸਦਾ ਸਾਧਨ ਦੱਸਿਆ ਹੈ ਕਿ ਜੇਕਰ ਇਸਤ੍ਰੀ ਪਤੀ ਦੀ ਆਗਜਾ ਵਿਚ ਚੱਲੇ ਤਾਂ ਲੋਕ ਵਿਚ ਭੀ ਸੁਖ ਤੇ ਪ੍ਰਲੋਕ ਵਿਚ ਭੀ ਜੱਸ, ਪਰ ਵਾਹਿਗੁਰੂ ਦੀ ਆਗਜਾ ਵਿਚ ਚਲਨ ਦਾ ਤ੍ਰੀਕਾ ਭੀ ਕੋਈ ਚਾਹੀਦਾ ਹੈ

ਜਿਸ ਕਰਕੇ ਪੌਸਿਆ ਹੈ ਕਿ ਗੁਰੂ ਜੀ ਦੀ ਕ੍ਰਿਪਾ ਦੇ [illegible] ਸਤਿਗੁਰੂ ਜੀ [illegible] ਪਿਆਰ ਹੋਈਆ ਹੈ ਜਿਸ ਕਰਕੇ ਸਤਿਗੁਰੂ ਜੀ ਕ੍ਰਿਪਾ ਦੇ ਪਾਤ੍ਰ ਬਣੀਏ ॥ ਮਃ ੩ ॥

ਮਨਮੁਖ ਨਾਮ ਵਿਹੂਣਿਆ ਰੰਗੁ ਕਸੁੰਭਾ ਦੇਖਿ ਨ ਭੁਲੁ । ਇਸ ਕਾ ਰੰਗੁ ਦਿਨ ਥੋੜਿਆ ਛੋਛਾ ਇਸਦਾ ਮੁਲੁ । ਦੂਜੈ ਲਗੇ ਪਚਿ ਮੁਏ ਮੂਰਖ ਅੰਧ ਗਵਾਰ । ਬਿਸਟਾ ਅੰਦਰਿ ਕੀਟ ਸੇ ਪਇ ਪਚਹਿ ਵਾਰੋ ਵਾਰ । ਨਾਨਕ ਨਾਮ ਰਤੇ ਸੇ ਰੰਗੁਲੇ ਗੁਰ ਕੈ ਸਹਜਿ ਸੁਭਾਇ । ਭਗਤੀ ਰੰਗੁ ਨ ਉਤਰੈ ਸਹਜੇ ਰਹੈ ਸਮਾਇ । ੨ ।

{ ਮਨਮੁਖ=ਜੋ ਮਨ ਦੇ ਕਹੇ ਚੱਲੇ । ਵਿਹੂਣਿਆ=ਬਿਨਾ । ਰੰਗ=ਰੂਪ । ਕਸੁੰਭਾ=ਇਕ ਫੁੱਲ ਹੁੰਦਾ ਹੈ, (ਮਾਯਾ) । ਛੋਛਾ=ਥੋੜਾ । ਮੁਲ=ਕੀਮਤ, ਪਿਆਰ । ਦੂਜੇ=ਮਾਯਾ । ਪਚਿ=ਸੜ । ਬਿਸਟਾ=ਵਿਸ਼ਟਾ (ਆਦਮ ਮਲ) । ਕੀਟ=ਕਿਰਮ । ਪਚਹਿ=ਸੜਦੇ । ਰੰਗਲੇ=ਪ੍ਰੇਮੀ । ਸਹਿਜ=ਗਿਆਨ, ਸ਼ਾਂਤੀ । }

ਅਰਥ–(ਹੇ) ਨਾਮ ਸਿਮਰਨ ਤੋਂ ਰਹਿਤ ਮਨਮੁਖ ! [illegible] ਦੇ ਦੁਖ (ਨੂੰ) ਦੇਖ ਦੇਖ ਕੇ (ਭੀ) ; [illegible] ਦਾ ਦੁਖ ਦਿਨ ਵਧਦਾ ਹੈ (ਤੇ) ਇਸਦਾ ਦਾਰੂ ਭੀ ਕੋਈ ਕਰਦਾ ਨਹੀਂ)। (ਜੋ ਜਿਸ) ਮਾਇਆ ਵਿਚ ਲਗੇ ਹਨ (ਓਹ ਹੰਕਾਰ ਅਗਨੀ ਵਿਚ) ਸੜ ਕੇ ਮਰ ਗਏ ਹਨ (ਹੇ) ਅੰਧੇ ਗਵਾਰ ਮੂਰਖ ! (ਉਨ੍ਹਾਂ ਦਾ ਹਾਲ ਇਹ ਹੈ ਕਿ ਜਿਸ ਤਰਾਂ) ਵਿਸ਼ਟਾ ਵਿਚ ਕੀੜੇ ਵਾਰੋ ਵਾਰ ਪਏ ਜੰਮਦੇ ਮਰਦੇ ਹਨ। (ਗੁਰੂ) ਨਾਨਕ (ਜੀ ਕਹਿੰਦੇ ਹਨ) ਕਿ (ਜੋ) ਨਾਮ ਵਿਚ ਲਗੇ (ਹਨ ਓਹ) ਪ੍ਰੇਮੀ (ਹਨ) ਗੁਰਾਂ ਦੇ ਸ਼ਾਂਤੀ ਸੁਭਾਵ ਕਰਕੇ (ਤਿਨ੍ਹਾਂ ਦਾ) ਭਗਤੀ ਦਾ ਪ੍ਰੇਮ ਨਹੀਂ ਉਤ੍ਰਦਾ (ਉਸਦਾ ਫਲ ਇਹ ਹੁੰਦਾ ਹੈ) ਗਿਆਨ ਵਿਚ ਸਮਾ ਰਹਿੰਦੇ ਹਨ ॥ ੨॥

ਭਾਵ–ਇਸ ਸਲੋਕ ਦੇ ਆਦ ਦੇ ਅਖਰਾਂ ਤੋਂ ਪਤਾ ਲਗਦਾ ਹੈ ਕਿ ਸਤਿਗੁਰੂ ਜੀ ਲਾਗੇ ਕੋਈ ਸਰੀਰਕ ਯਾ ਵਿਭੂਤੀ ਦੇ ਹੰਕਾਰ ਵਿਚ ਸੜਦਾ ਬਲਦਾ ਆਇਆ, ਤਿਸ ਨੂੰ ਦੇਖਕੇ ਉਪਕਾਰੀ ਗੁਰੂ ਤਿਸਤੇ ਉਪਕਾਰ ਕਰਦੇ ਹਨ ਕਿ ਭਾਈ ! ਜਿਸ ਮਾਯਾ ਦਾ ਯਾ ਸ੍ਰੀਰਕ ਬਲ ਦਾ ਤੈਨੂੰ ਮਾਨ ਹੈ ਉਹ ਨਾਲ ਨਹੀਂ ਜਾਨ ਵਾਲੀ ਸਗੋਂ ਇਸ ਦਾ ਫਲ ਇਹ ਹੈ ਕਿ ਵਿਸ਼ਟਾ ਦੇ ਕਿਰਮਾਂ ਦੀ ਜੋਨ ਭੋਗਨੀ ਪੈਂਦੀ ਹੈ, ਪਰ ਹਾਂ ਮਾਯਾ ਵਿਚ ਰਹਿੰਦੇ ਹੋਏ ਜੋ ਗੁਰਾਂ ਦੇ ਸ਼ਾਂਤੀ ਸੁਭਾਵ ਕਰਕੇ ਭਗਤੀ ਵਿਚ ਲਗੇ ਹਨ ਉਹ ਗਿਆਨ ਵਿਚ ਸਮਾਈ ਕਰਦੇ ਹਨ ਤੇ ਇਹ ਉਚਾਰਨ ਕਰਦੇ ਹਨ:–

ਪਉੜੀ

ਸ੍ਰਿਸਟਿ ਉਪਾਈ ਸਭ ਤੁਧੁ ਆਪੇ ਰਿਜਕੁ ਸੰਬਾਹਿਆ। ਇਕਿ ਵਲੁ ਛਲੁ ਕਰਿਕੈ ਖਾਵਦੇ ਮੁਹਹੁ ਕੂੜੁ ਕੁਸਤੁ ਤਿਨੀ ਢਾਹਿਆ। ਤੁਧੁ ਆਪੇ ਭਾਵੈ ਸੋ ਕਰਹਿ ਤੁਧੁ ਓਤੈ ਕੰਮਿ ਓਇ ਲਾਇਆ। ਇਕਨਾ ਸਚੁ ਬੁਝਾਇਓਨੁ ਤਿਨਾ ਅਤੁਟ ਭੰਡਾਰ ਦਿਵਾਇਆ। ਹਰਿ ਚੇਤ ਖਾਹਿ ਤਿਨਾ ਸਫਲੁ ਹੈ ਅਚੇਤਾ ਹਥ ਤਡਾਇਆ ॥੮॥

{ਉਪਾਈ=ਪੈਦੇ ਕੀਤੀ। ਰਿਜਕੁ=ਖਾਣ ਦੇ ਦਾਣੇ। ਸੰਬਾਹਿਆ=ਪੁਚਾਇਆ। ਵਲ=ਫਰੇਬ। ਛਲੁ=ਦਗਾ। ਕੁਸਤੁ=ਜਿਸ ਵਿਚ ਸਚ ਨਾ ਹੋਵੇ,(ਝੂਠ)। ਢਾਹਿਆ=ਬੋਲਿਆ। ਓਤੈ=ਉਸੇ। ਅਤੁਟ=ਨਾਸ ਤੋਂ ਰਹਿਤ। ਭੰਡਾਰ=ਖਜਾਨਾ। ਚੇਤ=ਯਾਦ ਕਰਕੇ। ਅਚੇਤਾ=ਜੋ ਯਾਦ ਨਹੀਂ ਕਰਦੇ।}

ਅਰਥ—(ਹੇ ਵਾਹਿਗੁਰੂ) ਸਭ ਸ੍ਰਿਸ਼ਟੀ ਤੂੰ ਪੈਦਾ ਕੀਤੀ ਹੈ (ਤੇ) ਆਪ ਹੀ ਰਿਜਕ ਨੂੰ ਪਹੁੰਚਾਂਵਦਾ ਹੈਂ, (ਪਰ) ਇਕ (ਤੇਰੇ ਤੋਂ ਭੁਲਕੇ) ਵਲ ਛਲ ਕਰਕੇ ਝੂਠ

ਤੇ ਝੂਠ ਬੋਲਕੇ ਖਾਂਦੇ (ਹਨ) (ਪਰ ਜੋ) ਤੈਨੂੰ ਆਪ ਭਾਂਵਦਾ ਹੈ (ਉਹ ਜੀ) ਸੋ (ਕੰਮ ਹੀ) ਕਰਦੇ ਹਨ, ਤੂੰ ਉਨ੍ਹਾਂ ਨੂੰ ਉਸੇ ਕੰਮ ਵਿਚ ਲਾ ਛਡਿਆ ਹੈ (ਤੇ) ਇਕਨਾਂ ਨੂੰ ਸੱਚ (ਨਾਮ) ਜਿਨ੍ਹਾਂ ਦਿਤਾ ਹੈ (ਤੇ ਤੂੰ ਉਨ੍ਹਾਂ ਨੂੰ) ਬਹੁਤ ਖਜ਼ਾਨੇ ਦਿੱਤੇ ਹਨ (ਪਰ ਜੋ) ਹਰੀ (ਨੂੰ) ਯਾਦ (ਕਰਕੇ) ਖਾਂਦੇ (ਹਨ ਉਨ੍ਹਾਂ ਦਾ ਖਾਣਾ) ਸਫਲ (ਹੈ) (ਤੇ ਜੋ) ਯਾਦ ਨਹੀਂ ਕਰਦੇ (ਉਨ੍ਹਾਂ ਦੇ) ਹਥ ਤੱਡੇ ਹੋਏ ਹਨ॥ ੮ ॥

ਭਾਵ—ਇਸ ਪਉੜੀ ਵਿਚ "ਕਰਣ ਕਰਾਵਨ ਕਰਨੈ ਯੋਗ" ਦੇ ਭਾਵ ਦਾ ਹੀ ਨਿਰਨਾ ਹੈ ਕਿ ਕੋਈ ਵਾਹਿਗੁਰੂ ਤੋਂ ਬਿਨਾਂ ਕੁਝ ਨਹੀਂ ਕਰ ਸਕਦਾ ਕਿਉਂਕਿ ਹਰ ਇਕ ਵਿਚ ਵਾਹਿਗੁਰੂ ਦੀ ਸੱਤਾ ਹੈ ਜਿਸਦੇ ਆਸਰੇ ਲਗਕੇ ਸਾਰੇ ਚਲਦੇ ਫਿਰਦੇ ਤੇ ਕਰਤੱਵ ਕਰਦੇ ਹਨ, ਪਰ ਜੇਕਰ ਉਹ ਅਪਨੀ ਸੱਤਾ ਦਾ ਅਕਰਖਨ ਕਰ ਲਵੇ ਤਾਂ ਕੋਈ ਕੁਝ ਨਹੀਂ ਕਰ ਸਕਦਾ, ਇਸ ਸੱਤਾ ਦੇ ਇਸ਼ਾਰੇ ਤੇ ਦਸਿਆ ਹੈ ਜਿਸਤਰਾਂ ਦੀ ਕਰਾਉਂਦਾ ਹੈ ਉਸੇ ਤਰਾਂ ਕਰਦੇ ਹਨ ਪਰ ਨਾਲ ਇਹ ਸ਼ਰਤ ਹੈ ਕਿ ਜੇਕਰ ਤੈਨੂੰ ਯਾਦ ਕਰਦੇ ਹਨ, ਤਾਂ "ਆਇਆ ਸਫਲ ਤਾਹੂ ਕੋ ਗਣੀਐ' ਜੋ ਤੈਥੋਂ ਭੁਲੇ ਹੋਏ ਹਨ ਤੇਰੇ ਨਾਮ ਨੂੰ ਨਹੀਂ ਸਿਮਰਦੇ ਉਹ ਮੰਗਦੇ ਫਿਰਦੇ ਹਨ ਅਰਥਾਤ ਭਰਮ ਰੂਪ ਗਿਆਨ ਵਿਚ ਫਸ ਕੇ ਜਾਨਦੇ ਹਨ ਕਿ ਜੇ ਅਸੀ ਕੁਝ ਮੰਗੀਏ ਨਾਂ ਤਾਂ ਕਦੀ ਨਾ ਮਿਲੇ, ਪਰ ਇਹ ਗਿਆਨ ਝੂਠਾ ਹੈ ਕਿਉਂਕਿ ਉਹ 'ਰੋਜ਼ੀ ਦਿਹੰਦ ਹੈ' ॥

ਸਲੋਕ ਮ: ੩

ਪੜਿ ਪੜਿ ਪੰਡਿਤ ਬੇਦਾ ਵਖਾਣਹਿ
ਮਾਇਆ ਮੋਹ ਸੁਆਇ । ਦੂਜੈ ਭਾਇ
ਹਰਿ ਨਾਮੁ ਵਿਸਾਰਿਆ ਮਨ ਮੂਰਖਿ
ਮਿਲੇ ਸਜਾਇ। ਜਿਨਿ ਜੀਉ ਪਿੰਡੁ ਦਿਤਾ
ਤਿਸੁ ਕਬਹੂੰ ਨਾ ਚੇਤੈ ਜੋ ਦੇਦਾ ਰਿਜਕੁ
ਸੰਬਾਹਿ। ਜਮ ਕਾ ਫਾਹਾ ਗਲਹੁ ਨ ਕਟੀਐ
ਫਿਰਿ ਫਿਰਿ ਆਵੈ ਜਾਇ । ਮਨਮੁਖਿ
ਕਿਛੂ ਨ ਸੂਝੈ ਅੰਧੁਲੇ ਪੂਰਬਿ ਲਿਖਿਆ
ਕਮਾਇ। ਪੂਰੈ ਭਾਗਿ ਸਤਿਗੁਰੁ ਮਿਲੈ
ਸੁਖ ਦਾਤਾ ਨਾਮੁ ਵਸੈ ਮਨ ਆਇ। ਸੁਖੁ
ਮਨਹਿ ਸੁਖੁ ਪੈਨਣਾ ਸੁਖੇ ਸੁਖਿ ਵਿਹਾਇ।
ਨਾਨਕ ਸੋ ਨਾਉ ਮਨਹੁ ਨ ਵਿਸਾਰੀਐ
ਜਿਤੁ ਦਰਿ ਸਚੈ ਸੋਭਾ ਪਾਇ ॥ ੧ ॥

[ ਵਖਾਣਹਿ–ਸੁਨਾਵਨਾ। ਸੁਆਇ–ਲਾਭ, ਮਤਲਬ। ਪ੍ਰਯੋਜਨ, ਸੁਾਦ, ਲੋਭ। ਦੂਜੈ ਭਾਇ–ਮਾਇਆ ਦਾ ਪ੍ਰੇਮ, (ਲੋਭ)। ਜੀਉ–ਚੇਤਨਤਾ। ਪਿੰਡ–ਸਰੀਰ। ਚੇਤੇ–ਯਾਦ। ਰਿਜਕੁ–ਖਾਨ ਦੇ ਪਦਾਰਥ। ਸੰਬਾਹਿ–ਸਾਰਿਆਂ ਨੂੰ। ਜਮ–ਜਨਮ ਮਰਨ। ਪੂਰਬਿ–ਪਹਿਲਾ। ਵਿਹਾਇ–ਬੀਤਦੀ ਹੈ। ਦਰਿ–ਸਤਿਸੰਗਿ। ]

ਅਰਥ–ਪੰਡਤ ਵੇਦਾਂ ਨੂੰ ਪੜ ਪੜ (ਕੇ ਲੋਕਾਂ ਨੂੰ) ਸੁਣਾਂਵਦਾ (ਹੈ ਪਰ ਹਿਰਦੇ ਵਿਚ) ਮਾਯਾ ਦੇ ਲਾਭ ਦਾ ਮੋਹ ਹੈ। (ਤਿਸ) ਲੋਭ ਕਰਕੇ ਹਰੀ ਦਾ ਨਾਮ ਵਿਸਾਰ ਦਿਤਾ ਸੂ, ਮਨ ਦੇ ਮੂਰਖ ਨੂੰ ( ਇਸਦਾ ਫਲ ) ਸਜਾ ਮਿਲੇਗੀ (ਕਿਉਂ ?) ਜਿਸਨੇ ਸਰੀਰ ਤੇ ਚੇਤਨਤਾ ਦਿਤੀ ਹੈ ਤੇ ਜੋ ਸਾਰਿਆਂ ਨੂੰ ਰਿਜਕ ਪੁਚਾਂਵਦਾ ਹੈ ਤਿਸ ਨੂੰ ਕਦੇ ਭੀ ਨਹੀਂ ਯਾਦ ਕਰਦਾ (ਇਸ ਕਰਕੇ) ਜਨਮ (ਮਰਨ ਰੂਪ) ਫਾਹਾ ਗਲ ਵਿਚੋਂ ਨਹੀਂ ਕਟਿਆ ਜਾਵੇਗਾ ਤੇ ਮੁੜ ਮੁੜ ਕੇ (ਜੰਮਕੇ) ਆਵੇਗਾ (ਤੇ ਮਰ ਕੇ) ਜਾਵੇਗਾ। (ਇਸ ਬਾਬਤ) ਮਨਮੁਖ ਅੰਧੇ ਨੂੰ ਕੁਝ ਨਹੀਂ ਸੁਝਦਾ ( ਕਿ ਮੇਰਾ ) ਪਹਿਲਾ ਕਮਾਇਆ ਲਿਖਯਾ (ਕਿਆ ਸੀ ਤੇ ਹੁਣ ਦਾ ਭੀ ਲਿਖਿਆ ਜਾਂਦਾ ਹੈ)। ਉਤਮ ਭਾਗਾਂ ਕਰਕੇ ਸਤਿਗੁਰੂ ਨੂੰ (ਜਾਕੇ) ਮਿਲੇ (ਤਾਂ) ਸੁਖਾਂ ਦੇ ਦੇਣ ਵਾਲੇ ਦਾ ਨਾਮ ਮਨ ਵਿਚ ਆਕੇ ਵੱਸੇ। (ਵਿਰਦੁਖਾਂਵਿਚਭੀ) ਸੁਖਹੀਮੰਨਦਾ ਹੋਯਾ ਸੁਖ ਹੀ ਪਾਂਵਦਾ ਹੈ (ਤੇ ਸਾਰੀ ਉਮਰਾ) ਸੁਖਾਂ (ਵਿਚ)

ਸੁਖੀ (ਹੋਕੇ) ਬੀਤਦੀ ਹੈ। ਸਤਿਗੁਰ (ਜੀ ਕਹਿੰਦੇ ਹਨ) ਜਿਸ ਨਾਮ ਕਰਕੇ ਸਤਿਸੰਗ ਵਿਚ ਸੋਭਾ ਪਾਈਦੀ ਹੈ ਸੋ ਮਨ ਵਿਚੋਂ (ਹੇ ਗੁਰਮੁਖੋ!) ਨਾ ਵਿਸਾਰੀਐ ॥ ੧ ॥

ਭਾਵ—"ਪੜੀਐ ਨਾਹੀ ਭੇਦ ਬੁਝੀਐ ਪਾਵਣਾ" ਦੇ ਵਾਕਾਨੁਸਾਰ ਇਥੇ ਭੀ ਇਸੇ ਗਲ ਦਾ ਨਿਰਨਾ ਕੀਤਾ ਹੈ ਕਿ ਪੰਡਤ ਜਨ ਵੇਦਾਂ ਨੂੰ ਪੜ੍ਹਕੇ ਭੀ ਉਸਦੇ ਸਿਧਾਂਤ ਨੂੰ ਨਹੀਂ ਪੁਜਦੇ, ਸਗੋਂ ਮਾਯਾ ਦੀ ਤ੍ਰਿਸ਼ਨਾਂ ਹੀ ਅਧਕ ਹੁੰਦੀ ਹੈ ਜਿਸਦਾ ਫਲ ਬਹੁਤ ਹੀ ਬੁਰਾ ਹੁੰਦਾ ਹੈ ਅਰਥਾਤ ਵੇਦਾਂ ਨੂੰ ਪੜ੍ਹਕੇ ਉਸ ਪਦਵੀ ਨੂੰ ਹਾਸਲ ਕਰਨਾ ਸੀ ਜਿਸ ਕਰਕੇ ਮਨੁਖਾ ਜਨਮ ਮਿਲਿਆ ਤੇ ਵੇਦਾਂ ਨੂੰ ਪੜ੍ਹਿਆ ਭਾਵ ਵਾਹਿਗੁਰੂ ਦੀ ਪ੍ਰਾਪਤੀ ਕਰਨੀ ਸੀ ਸੋ ਨਾ ਕੀਤੀ ਸਗੋਂ ਜਨਮ ਮਰਨ ਦੀ ਫਾਸੀ ਗਲ ਵਿਚ ਪੱਕੀ ਹੋਕੇ ਪੈ ਗਈ ਕਿਉਂਕਿ ਵਿਦਯਾ ਪੜ੍ਹਕੇ ਨਿੰਮ੍ਰਤਾ ਹਾਸਲ ਕਰਨੀ ਸੀ ਜਿਸਤਰਾਂ ਫਲਾਂ ਨਾਲ ਭਰਪੂਰ ਬ੍ਰਿਛ ਝੁਕਦਾ ਹੈ ਇਸਤਰਾਂ ਹੋਨਾ ਸੀ, ਸਗੋਂ ਉਲਟਾ ਅਸਰ ਹੋਕੇ ਹਉਮੈ ਵਧੀ ਤੇ 'ਹਉਮੈ ਵਿਚ ਜਗੁ ਉਪਜੈ ਪੁਰਖਾ ਹਉਮੈ ਵਿਚਿ ਬਿਨਸਿ ਜਾਈ' ਇਸਤਰਾਂ ਦੇ ਦੁਖਾਂ ਦੇ ਮੁਖ ਵਿਚ ਗ੍ਰਸੇ ਹੋਏ ਨੂੰ ਕੁਝ ਪਤਾ ਨਹੀਂ ਹੁੰਦਾ ਪਰ ਇਹ ਵਿਚਾਰਾ ਕੀਹ ਕਰੇ ਇਸਦਾ ਪੂਰਬਲਾ ਕਰਮ ਹੀ ਐਸਾ ਹੈ ਜਿਸਦਾ ਫਲ ਇਹ ਪਾ ਰਿਹਾ ਹੈ। ਅੱਗੇ ਦੇ ਸੁਧਾਰ ਲਈ ਗੁਰਾਂ ਨੂੰ ਪ੍ਰਾਪਤ ਹੋਕੇ ਨਾਮ ਜਪੇ ਤਦ ਦੁਖ ਨੂੰ ਭੀ ਸੁਖ ਕਰਕੇ ਮੰਨੇ ਤਾਂ ਸੁਖ ਹੀ ਪਾਵੇ, ਜਿਤਨਾ ਚਿਰ ਗੁਰਾਂ ਨੂੰ ਪ੍ਰਾਪਤ ਹੋਕੇ ਨਾਮ ਨਹੀਂ ਜਪਦਾ

ਉਤਨਾ ਫਿਰ ਇਸਨੂੰ ਸੁਖ ਕਦੇ ਨਹੀਂ ਹੁੰਦਾ ॥

ਮ: ੩

ਸਤਿਗੁਰੁ ਸੇਵਿ ਸੁਖ ਪਾਇਆ ਸਚੁ ਨਾਮੁ ਗੁਣ ਤਾਸੁ।ਗੁਰਮਤੀ ਆਪੁ ਪਛਾਣਿਆ ਰਾਮ ਨਾਮ ਪਰਗਾਸ। ਸਚੋ ਸਚੁ ਕਮਾਵਣਾ ਵਡਿਆਈ ਵਡੇ ਪਾਸਿ। ਜੀਉ ਪਿੰਡੁ ਸਭੁ ਤਿਸਕਾ ਸਿਫਤਿ ਕਰੇ ਅਰਦਾਸਿ। ਸਚੈ ਸਬਦਿ ਸਾਲਾਹਣਾ ਸੁਖੇ ਸੁਖਿ ਨਿਵਾਸੁ।ਜਪੁ ਤਪੁ ਸੰਜਮੁ ਮਨੈ ਮਾਹਿ ਬਿਨ ਨਾਵੈ ਧ੍ਰਿਗੁ ਜੀਵਾਸੁ। ਗੁਰਮਤੀ ਨਾਉ ਪਾਈਐ ਮਨਮੁਖ ਮੋਹਿ ਵਿਣਾਸੁ।ਜਿਉ ਭਾਵੈ ਤਿਉ ਰਾਖ ਤੂੰ ਨਾਨਕੁ ਤੇਰਾ ਦਾਸੁ ॥ ੨ ॥

{ ਤਾਸ–ਭੰਡਾਰਾ। ਗੁਰਮਤੀ=ਗੁਰਸਿਖਾਂ। ਪਰਗਾਸੁ–ਉਜਾਲਾ, ਚਾਨਣਾ। ਵਡੈ–ਵਾਹਿਗੁਰੂ। ਸਿਫਤਿ–ਵਾਹਿਗੁਰੂ। ਅਰਦਾਸਿ=ਬੇਨਤੀ। ਨਿਵਾਸੁ–ਵਾਸਾ।ਜੀਵਾਸੁ–ਜੀਵਨ।ਵਿਣਾਸੁ=ਨਾਸ। }

ਅਰਥ–ਸਤਿਗੁਰੂ ਜੀਦੀ ਸੇਵਾ ਕਰਕੇ ਸੁਖ

ਪਾਇਆ (ਕਿਉਂਕਿ) ਗੁਣਾਂ ਦਾ ਭੰਡਾਰਨਾਮ (ਦੇ ਮਿਲਨੇ ਕਰਕੇ)। ਗੁਰ ਕੇ ਸਿਖਾਂ ਨੇ ਅਪਨੇ ਆਪਨੂੰ ਪਛਾਨ ਲਿਆ ਹੈ ਰਾਮ ਨਾਮ ਦੇ ਚਾਨਣੇ ਕਰਕੇ। (ਤੇ) ਵਾਹਿ-ਗੁਰੂ ਨੂੰ ਪਾਸ ਜਾਨਕੇ ਸੱਚੀਆਂ ਵਡਿਆਈਆਂ ਤੇ ਸਚ ਹੀ ਕਮਾਵਨਾ ਕਰਦੇ ਹਨ (ਕਿਉਂ ? ਜਾਣਦੇ ਹਨ ਕਿ ) ਸਰੀਰ ਤੇ ਚੇਤਨਤਾ ਸਭ ਉਸੇ ਦੀ ਹੈ, ਸਿਫਤਾਂ ਵਾਲੇ (ਵਾਹਿਗੁਰੂ ਪਾਸ) ਬੇਨਤੀ (ਕਰਦੇ ਹਨ) (ਗੁਰਾਂ ਦੇ ਸਚੇ) ਉਪਦੇਸ਼ ਨੂੰ ਸਲਾਹੁੰਦ ਹੋਏ ਸੁਖਾਂ (ਵਿਚ) ਸੁਖ (ਰੂਪ ਹੋਕੇ) ਵਾਸਾ (ਪਾਉਂਦੇ ਹਨ)। ਮਨਦੇ (ਜਿੱਤਣੇ) ਵਿਚ ਹੀ ਜਪ ਤਪਤੇ, ਸੰਜਮ (ਹਨ) ਬਿਨਾਂ ਨਾਮ ਦੇ ਧ੍ਰਿਗ ਜੀਵਨਾ ਹੈ,ਗੁਰਸਿਖ ਨ ਨਾਮ ਨੂੰ ਪਾਇਆ (ਹੈ ਤੇ ਉਨ੍ਹਾਂ ਦੀ) ਮਨਮੁਖਤਾ (ਤੇ) ਮੋਹ ਨਾਸ (ਹੋ ਗਏ ਹਨ) ਜਿਸ ਤਰਾਂ (ਤੈਨੂੰ) ਚੰਗਾ ਲਗੇ ਤਿਸੇ ਤਰਾਂ (ਸਾਨੂੰ) ਤੂੰ ਰਖ (ਅਸੀ) ਤੇਰੇ ਦਾਸ ਹਾਂ॥ ੨॥

ਭਾਵ—ਪਿਛਲੇ ਸਲੋਕ ਵਿਚ ਦਸਿਆ ਸੀ ਕਿ ਗੁਰੂ ਦੇ ਬਿਨਾਂ ਸੁਖ ਨਹੀਂ, ਸੋ ਜੋ ਗੁਰੂ ਨੂੰ ਮਿਲੇ ਹਨ ਉਨ੍ਹਾਂ ਸੁਖ ਭੀਪਾਇਆ ਹੈ,ਕਿਉਂਕਿ ਉਨ੍ਹਾਂ ਨੂੰ ਸਰਬਸੁਖਾਂ ਦਾ ਭੰਡਾਰਾ ਨਾਮ ਪ੍ਰਾਪਤ ਹੋ ਗਿਆ ਹੈ, ਤਿਸ ਨਾਮ ਨੂੰ ਜਪਕੇ ਗੁਰ ਸਿਖਾਂ ਨੇ ਅਪਨੇ ਆਪ ਦੀ ਪਛਾਨ ਕਰ ਲਈ ਹੈ ਕਿ ਅਸੀ ਇਹ ਹਾਂ ਅਰਥਾਤ 'ਹਮ ਆਦਮੀ ਹਾਂ ਇਕ ਦਮੀ ਮੁਹਲਤ ਮੁਹਤ ਨਾ ਜਾਣਾ' ਤਾਂਤੇ ਅਸੀਂ ਇਸ ਨਾਮ ਨੂੰ ਜਪੀਏ, ਕਿਉਂਕਿ ਸਾਡੇ ਪਾਸ ਅਠੇ ਪਹਿਰ ਵਾਹਿਗੁਰੂ

ਸਾਨੂੰ ਵੇਖਦਾ ਹੈ ਤੇ ਉਸਨੂੰ ਹਾਜ਼ਰ ਨਾਜ਼ਰ ਜਾਨਕੇ ਬੇਨ-ਤੀਆਂ ਕਰਦੇ ਹਨ ਜਿਸ ਕਰਕੇ ਮਨ ਨੂੰ ਜਿੱਤਦੇ ਹਨ 'ਮਨ ਜੀਤੈ ਜਗਜੀਤ' ਦੇ ਵਾਕਾਨੁਸਾਰ ਉਨ੍ਹਾਂ ਦੇ ਮੋਹ ਆਦਕ ਆਸੁਰੀ ਸੰਪਦਾ ਦੇ ਗੁਣ ਸੰਪੂਰਨ ਨਾਸ ਹੋ ਗਏ ਹਨ ਤੇ ਉਨ੍ਹਾਂ ਨੂੰ ਦੁਖ ਵਿਚ ਭੀ ਸੁਖ ਹੀ ਸੁਖ ਪ੍ਰਤੀਤ ਹੁੰਦਾ ਹੈ ਤੇ ਸੁਖ ਵਿਚ ਹੀ ਬੀਤਦੀ ਹੈ।

ਪਉੜੀ

ਸਭੁ ਕੋ ਤੇਰਾ ਤੂ ਸਭਸੁ ਦਾ ਤੂੰ ਸਭਨਾ ਰਾਸਿ। ਸਭਿ ਤੁਧੈ ਪਾਸਹੁ ਮੰਗਦੇ ਨਿਤ ਕਰਿ ਅਰਦਾਸਿ। ਜਿਸ ਤੂ ਦੇਹਿ ਤਿਸੁ ਸਭੁ ਕਿਛੁ ਮਿਲੈ ਇਕਨਾ ਦੂਰਿ ਹੈ ਪਾਸਿ। ਤੁਧੁ ਬਾਝਹੁ ਥਾਉ ਕੋ ਨਾਹੀ ਜਿਸ ਪਾਸਹੁ ਮੰਗੀਐ ਮਨਿ ਵੇਖਹੁ ਕੋ ਨਿਰ-ਜਾਸਿ। ਸਭਿ ਤੁਧੈ ਨੋ ਸਾਲਾਹਦੇ ਦਰਿ ਗੁਰਮਖਾ ਨੋ ਪਰਗਾਸਿ॥ ੯॥

{ਸਭਸੁ ਦਾ=ਸਾਰਿਆਂ ਦਾ। ਰਾਸਿ=ਪੂੰਜੀ, ਮੂੜੀ। ਅਰਦਾਸਿ=ਬੇਨਤੀ। ਨਿਰਜਾਸਿ=ਨਿਰਨੇ ਕਰਕੇ, ਵਿਚਾਰਕੇ। ਦਰਿ=ਸਤਿਸੰਗ। ਪ੍ਰਗਾਸਿ=ਉਜਾਲਾ}

ਅਰਥ—ਸਭ ਕੋ ਤੇਰਾ (ਹੈ ਤੇ) ਤੂੰ ਸਾਰਿਆਂ ਦਾ (ਸਾਝਾ ਹੈਂ ਤੇ) ਸਭਨਾ (ਕੋਲ)ਤੇਰੀ ਪੂੰਜੀ ਹੈ (ਫਿਰ ਭੀ) ਸਾਰੇ ਤੇਰੇ ਕੋਲੋਂ ਨਿਤ ਹੀ ਬੇਨਤੀਆਂ (ਕਰਕੇ) ਮੰਗਦੇ ਹਨ। (ਪਰ) ਜਿਸਨੂੰ ਤੂੰ (ਅਪਨੇ ਭੰਡਾਰੇ ਵਿਚੋਂ) ਦੇਵੇਂ (ਉਸਨੂੰ) ਸਭ ਕੁਛ ਮਿਲਦਾ ਹੈ (ਜਿਨ੍ਹਾਂ ਤੇ ਤੇਰੀ ਕ੍ਰਿਪਾ ਨਹੀਂ ਉਨਾਂ ਦੇ) ਕੋਲ (ਹੁੰਦਾ ਭੀ) ਦੂਰ ਹੈ,ਤੇਰੇ ਤੋਂ ਬਿਨਾਂ ਕੋਈ ਜਗ੍ਹਾ ਨਹੀਂ ਜਿਸ ਪਾਸੋਂ ਜਾਕੇ ਮੰਗੀਐ,ਮਨ ਵਿਚ (ਭਾਵੇਂ) ਕੋਈ ਵਿਚਾਰਕੇ ਦੇਖ (ਲਵੋ) ਸਾਰੇ ਤੈਨੂੰ ਸਲਾਹੁੰਦੇ (ਹਨ ਪਰ ਜੋ) ਗੁਰਾਂ ਦੇ ਸਨਮੁਖ (ਹੋਏ) ਹਨ (ਉਨ੍ਹਾਂ ਨੂੰ) ਸਤਿਸੰਗਤਿ (ਵਿਚੋਂ) ਉਜਾਲਾ ਹੁੰਦਾ ਹੈ॥੯॥

ਭਾਵ—ਪਿਛਲੇ ਸਲੋਕ ਵਿਚ ਜਗਜਾਸੂ ਨੂੰ ਗੁਰੂ ਨਾਲ ਮਿਲਨੇ ਤੇ ਸੁਖ ਦੀ ਪ੍ਰਾਪਤੀ ਦਸੀ ਸੀ ਕਿਉਂਕਿ ਓਹ.ਵਾਹਿਗੁਰੂ ਨੂੰ ਹਾਜ਼ਰ ਨਾਜ਼ਰ ਜਾਣਕੇ ਬੁਰਾ ਨਹੀਂ ਕਰਦਾ ਤੇ ਨਾ ਹੀ ਬੁਰਾ ਫਲ ਦੁਖ ਹੁੰਦਾ ਹੈ, ਭਲਾ ਜੇ ਕੋਈ ਦੁਖ ਸਰੀਰ ਤੇ ਆ ਭੀ ਜਾਵੇ ਤਾਂ ਅਪਨੇ ਭਾਗਾਂ ਤੇ ਸ਼ਾਕਰ ਹੋਕੇ ਉਸਨੂੰ ਸੁਖ ਜਾਨਕੇ ਭੋਗਦਾ ਹੈ ॥

### ਸਲੋਕ ਮਃ ੩

**ਪੰਡਿਤੁ ਪੜਿ ਪੜਿ ਉਚਾ ਕੂਕਦਾ ਮਾਇਆ ਮੋਹਿ ਪਿਆਰੁ ।ਅੰਤਰਿ ਬ੍ਰਹਮੁ ਨ ਚੀਨਈ ਮਨਿ ਮੂਰਖੁ ਗਾਵਾਰੁ । ਦੂਜੈ**

## ਭਾਇ ਜਗਤੁ ਪਰਬੋਧਦਾ ਨਾ ਬੂਝੈ ਬੀਚਾਰੁ । ਬਿਰਥਾ ਜਨਮੁ ਗਵਾਇਆ ਮਰਿ ਜੰਮੈ ਵਾਰੋ ਵਾਰ ॥ ੧ ॥

{ਕੂਕਦਾ=ਬੋਲਦਾ। ਬ੍ਰਹਮੁ=ਬਿਆਪਕ। ਚੀਨਈ=ਪਛਾਨਦਾ। ਦੂਜੇ=ਮਾਯਾ। ਪਰਬੋਧਦਾ=ਉਪਦੇਸ਼ ਕਰਦਾ ਹੈ ॥}

ਅਰਥ=ਪੰਡਤ (ਵੇਦਾਂ ਨੂੰ) ਪੜ੍ਹ ਪੜ੍ਹ ਕੇ ਉਚੀ ਬੋਲਦਾ (ਹੈ ਤੇ ਮਨ ਵਿਚ) ਮੋਹ (ਕਰਕੇ) ਮਾਇਆ ਦਾ ਪਿਆਰ (ਹੈ) । (ਤਿਸ ਕਰਕੇ ਜੋ) ਅੰਦਰ ਵਿਆਪਕ (ਹੈ ਉਸਨੂੰ) ਨਹੀਂ ਜਾਣਦਾ। (ਕਿਉਂਕਿ) ਗਵਾਰ (ਦਾ) ਮਨ ਮੂਰਖ (ਹੈ)। ਮਾਯਾ (ਦੇ) ਪ੍ਰੇਮ (ਕਰਕੇ) ਜਗਤ ਨੂੰ ਉਪਦੇਸ਼ ਕਰਦਾ (ਹੈ ਤੇ ਤਿਸਦੀ) ਵਿਚਾਰ (ਨੂੰ) ਨਹੀਂ ਜਾਣਦਾ। (ਇਸੇ ਕਰਕੇ ਉਸਨੇ) ਜਨਮ ਬਿਅਰਥ ਗਵਾਇਆ ਹੈ (ਤੇ) ਮੁੜ ਮੁੜ ਕੇ ਜੰਮਦਾ (ਤੇ) ਮਰਦਾ ਹੈ ॥ ੫ ॥

ਭਾਵ–"ਪੰਡਤ ਜਨ ਮਾਤੇ ਪੜ੍ਹ ਪੁਰਾਨ' ਦੇ ਵਾਕਾਨੁਸਾਰ ਪੰਡਤਾਂ ਨੂੰ ਹੰਕਾਰ ਹੋਇਆ ਹੈ ਕਿਉਂਕਿ ਵਿਦਯਾ ਦੀ ਪ੍ਰਾਪਤੀ ਕਰਕੇ,ਤੇ ਇਸੇ ਕਰਕੇ ਉਹ ਦੂਸਰੇ ਕਿਸੇ ਨੂੰ ਅਪਣੇ ਸਮਾਨ ਨਹੀਂ ਜਾਣਦੇ ਤੇ ਵਿਦਯਾ ਨੂੰ ਪ੍ਰਾਪਤ ਕਰਕੇ ਮਾਇਆ ਪ੍ਰਾਪਤੀ ਦੀ ਅਭਲਾਖਾ ਅਧਿਕ ਲਗ ਰਹੀ ਹੈ "ਮਨਮੁਖਿ ਵਿਦਯਾ ਬਿਕ੍ਰਦਾ ਬਿਖੁ ਖਟੇ ਬਿਖੁ

ਖਾਇ" ਅਰਥਾਤ ਮਾਇਆ ਪ੍ਰਾਪਤੀ ਲਈ ਵਿਦਯਾ ਨੂੰ ਵੇਚਦਾ ਹੈ ॥

ਮਃ ੩

**ਜਿਨੀ ਸਤਿਗੁਰ ਸੇਵਿਆ ਤਿਨੀ ਨਾਉ ਪਾਇਆ ਬੂਝਹੁ ਕਰਿ ਬੀਚਾਰੁ । ਸਦਾ ਸਾਂਤਿ ਸੁਖੁ ਮਨਿ ਵਸੈ ਚੂਕੈ ਕੂਕ ਪੁਕਾਰ । ਆਪੈ ਨੋ ਆਪ ਖਾਇ ਮਨੁ ਨਿਰਮਲੁ ਹੋਵੈ ਗੁਰ ਸਬਦੀ ਵੀਚਾਰੁ । ਨਾਨਕ ਸਬਦਿ ਰਤੇ ਸੇ ਮੁਕਤੁ ਹੈ ਹਰਿ ਜੀਉ ਹੇਤਿ ਪਿਆਰੁ ॥ ੨ ॥**

{ਕੂਕ=ਬੋਲਨਾ, ਕਰਨਾ । ਆਪੈ–ਹੰਕਾਰ । ਨੋ=ਨੂੰ ਹੇਤ=ਪ੍ਰੇਮ ।}

ਅਰਥ–ਜਿਨ੍ਹਾਂ ਨੇ ਸਤਿਗੁਰ ਨੂੰ ਯਾਦ ਕੀਤਾ ਹੈ ਤਿਨ੍ਹਾਂ ਨੇ (ਵਾਹਿਗੁਰੂ ਦਾ) ਨਾਮ ਪਾਇਆ ਹੈ (ਇਸਨੂੰ) ਵੀਚਾਰ ਕਰਕੇ ਜਾਣੋ । (ਤਿਨ੍ਹਾਂ ਦੇ) ਮਨ ਵਿਚ ਸਦਾ (ਹੀ) ਸੁਖ (ਦਾਤੀ) ਸ਼ਾਂਤੀ ਵਸਦੀ ਹੈ (ਤੇ) ਪੁਕਾਰ ਕਰਨੀ (ਉਨ੍ਹਾਂ ਦੀ) ਮੁੱਕ ਗਈ ਹੈ । ਹੰਕਾਰ ਨੂੰ ਆਪ ਨਾਸ (ਕਰੇ ਤਾਂ) ਮਨ ਨਿਰਮਲ ਹੋਵੇ, ਗੁਰਾਂ ਦੇ ਸ਼ਬਦ (ਤੋਂ)

ਇਹ ਵਿਚਾਰਿਆ (ਹੈ)। (ਸਤਿਗੁਰੂ) ਨਾਨਕ (ਦੇਵ ਜੀ ਕਹਿੰਦੇ ਹਨ ਕਿ ਜੋ) ਸ਼ਬਦ ਨਾਲ ਰੰਗੇ ਗਏ ਹਨ (ਉਹ) (ਜੀਂਵਦੇ ਹੀ) ਮੁਕਤ (ਹਨ ਕਿਉਂਕਿ) ਹਰੀ (ਦਾ ਤੇ ਜੀਵ ਦਾ) ਪ੍ਰੇਮ (ਪਿਆਰ) ਹੈ ॥ ੨ ॥

ਭਾਵ-ਇਸ ਸਲੋਕ ਵਿਚ ਜੋ ਗੁਰੂ ਨੂੰ ਮਿਲਕੇ ਨਾਮ ਜਪਣ ਵਿਚ ਲਗੇ ਹਨ ਉਨ੍ਹਾਂ ਦਾ ਵਿਚਾਰ ਹੈ ਅਰਥਾਤ ਉਨ੍ਹਾਂ ਦੇ ਮਨ ਵਿਚ ਸਦਾ ਸ਼ਾਂਤੀ ਹੁੰਦੀ ਹੈ ਤੇ ਕਦੇ ਨਹੀਂ ਕਿਸੇ ਅਗੇ ਪੁਕਾਰ ਕਰਦੇ ਕਿਉਂਕਿ ਉਨ੍ਹਾਂ ਹੰਕਾਰ ਨੂੰ ਖਾ ਲਿਆ ਹੈ (ਜੇਕਰ ਪੰਡਤ ਜਨ ਭੀ) ਹੰਕਾਰ ਨੂੰ ਆਪ ਨਾਸ਼ ਕਰਨ ਤਾਂ ਉਨ੍ਹਾਂ ਦਾ ਮਨ ਭੀ ਨਿਰਮਲ ਹੋ ਜਾਵੇ। ਪਰ ਹੰਕਾਰ ਕਿਸਤਰਾਂ ਨਾਸ ਹੋਵੇ ? ਗੁਰਾਂ ਦੇ ਸ਼ਬਦ ਦੇ ਵੀਚਾਰ ਕਰਨੇ ਕਰਕੇ ਜੋ ਉਪਦੇਸ਼ ਵਿਚ ਲਗੇ ਹਨ ਉਹ ਜੀਵੇਂਦੇ ਹੀ ਮੁਕਤ ਹਨ ਕਿਉਂਕਿ ਉਨ੍ਹਾਂ ਦਾ ਹਰੀ ਨਾਲ ਪ੍ਰੇਮ ਹੈ ਤੇ ਹਰੀ ਦਾ ਉਨ੍ਹਾਂ ਨਾਲ ਪਿਆਰ ਹੈ ॥

## ਪਉੜੀ

**ਹਰਿ ਕੀ ਸੇਵਾ ਸਫਲ ਹੈ ਗੁਰਮੁਖਿ ਪਾਵੈ ਥਾਇ। ਜਿਸੁ ਹਰਿ ਭਾਵੈ ਤਿਸੁ ਗੁਰੁ ਮਿਲੈ ਸੋ ਹਰਿ ਨਾਮੁ ਧਿਆਇ । ਗੁਰ ਸਬਦੀ ਹਰਿ ਪਾਈਐ ਹਰਿ ਪਾਰਿ ਲੰਘਾਇ ।**

**ਮਨ ਹਠਿ ਕਿਨੈ ਨ ਪਾਇਓ ਪੁਛਹੁ ਵੇਦਾ ਜਾਇ। ਨਾਨਕ ਹਰਿ ਕੀ ਸੇਵਾ ਸੋ ਕਰੇ ਜਿਸੁ ਲਏ ਹਰਿ ਲਾਇ ॥੧੦॥**

{ਸਫਲ=ਫਲ ਦੇਨ ਵਾਲੀ। ਥਾਇ=ਸਰੂਪ। ਹਠਿ=ਜ਼ਿਦ। ਜਾਇ=ਜਾਣਦਾ।}

ਅਰਥ-ਹਰੀ ਦੀ ਸੇਵਾ ਕਰਨੀ ਫਲ ਦਾਤੀ (ਹੈ ਪਰ) ਗੁਰਾਂ ਦੇ ਸਨਮੁਖ ਹੋਕੇ (ਕਰੇ ਤਾਂ) ਸਰੂਪ (ਦੀ ਲਖਤਾ) ਪਾਵੇ। (ਪਰ) ਜਿਸਨੂੰ ਹਰੀ (ਨਾਮ) ਚੰਗਾ ਲਗੇ ਤਿਸਨੂੰ ਗੁਰੂ ਮਿਲਦਾ ਹੈ (ਤੇ) ਸੋਈ (ਗੁਰਾਂ ਨੂੰ ਮਿਲ ਕੇ) ਹਰੀ ਦਾ ਨਾਮ ਧਿਆਉਂਦਾ ਹੈ। ਗੁਰਾਂ ਦੇ ਸ਼ਬਦ (ਕਰਕੇ) ਹਰੀ ਪਾਈਦਾ ਹੈ (ਤੇ) ਹਰੀ (ਫਿਰ ਸੰਸਾਰ ਸਮੁੰਦ੍ਰ ਤੋਂ) ਪਾਰ ਲੰਘਾਵੰਦਾ ਹੈ। (ਪਰ) ਮਨ ਦੀ ਜ਼ਿਦ ਕਰਕੇ (ਵਾਹਿਗੁਰੂ) ਕਿਸੇ ਨੇ ਨਹੀਂ ਪਾਇਆ। (ਭਾਵੇਂ) ਵੇਦਾਂ ਦੇ ਜਾਨਣ ਵਾਲਿਆਂ ਨੂੰ ਜਾਕੇ ਪੁਛ ਲਵੋ। (ਸ੍ਰੀ ਗੁਰੂ) ਨਾਨਕ (ਜੀ ਕਹਿੰਦੇ ਹਨ) ਜਿਸਨੂੰ ਹਰੀ (ਅਪਣੀਸੇਵਾ ਵਿਚ) ਲਾ ਲਵੇ ਸੋ ਹਰੀ ਦੀ ਸੇਵਾ ਕਰਦਾ ਹੈ ॥੧੦॥

ਭਾਵ-ਇਸ ਸਲੋਕ ਵਿਚ ਮਨ ਦੇ ਹਠ ਨੂੰ ਤਿਆਗਣ ਦਾ ਉਪਦੇਸ਼ ਹੈ ਕਿਉਂਕਿ ਮਨ ਖੋਟਾ ਹੈ ਇਸੇ ਲਈ ਕਿਹਾ ਹੈ ਕਿ:-"ਮਨੁ ਖੁਟਹਰ ਤੇਰਾ ਨਹੀ ਵਿਸਾਸੁ" ਹੇ ਮਨ ਖੋਟੇ! ਤੇਰਾ ਵਿਸਾਹ ਨਹੀਂ, ਪਰ ਮਨ

ਵੱਸ ਕਿੱਦਾਂ ਹੋਵੇ ? ਗੁਰਾਂ ਨੂੰ ਮਿਲੇ ਤੇ ਗੁਰਾਂ ਦੀ 'ਮਨ ਵਸ ਆਵੈ ਨਾਨਕਾ ਜਾ ਪੂਰਨ ਕਿਰਪਾ ਹੋਇ' ਪੂਰਨ ਕਿਰਪਾ ਹੋਵੇ ਤਾਂ ਮਨ ਵਸ ਆਵੈ, ਮਨ ਦੇ ਵਸ ਕਰਨ ਦਾ ਪੱਕਾ ਵਸੀਲਾ ਗੁਰਾਂ ਦੀ ਕ੍ਰਿਪਾ ਦੁਆਰਾ ਨਾਮ ਦਾ ਜਪਣਾ ਹੈ ॥

ਸਲੋਕ ਮ: ੩

ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ। ਗੁਰਮੁਖਿ ਨਾਮੁ ਸਾਲਾਹਿ ਜਨਮੁ ਸਵਾਰਿਆ। ਆਪੁ ਹੋਆ ਸਦਾ ਮੁਕਤੁ ਸਭੁ ਕੁਲੁ ਨਿਸਤਾਰਿਆ। ਹੋਹਨਿ ਸਚੁ ਦੁਆਰਿ ਨਾਮੁ ਪਿਆਰਿਆ। ਮਨਮੁਖ ਮਰਹਿ ਅਹੰਕਾਰਿ ਮਰਣੁ ਵਿਗਾੜਿਆ। ਸਭੋ ਵਰਤੈ ਹੁਕਮੁ ਕਿਆ ਕਰਹਿ ਵਿਚਾਰਿਆ। ਆਪਹੁ ਦੂਜੈ ਲਗਿ ਖਸਮੁ ਵਸਾਰਿਆ। ਨਾਨਕ ਬਿਨੁ ਨਾਵੈ ਸਭੁ ਦੁਖੁ ਸੁਖੁ ਵਿਸਾਰਿਆ ॥ ੧ ॥

{ਸੂਰਾ=ਸੂਰਮਾ।ਵਰੀਆਮੁ=ਵਡਾ। ਅਹੰਕਰਣ=ਹੰਕਾਰ।ਨਿਸਤਾਰਿਆ=ਤਾਰਦਾ ਹੈ। ਸਚੁ ਦੁਆਰਿ=ਸਤਿਸੰਗ।ਹੁਕਮੁ=ਭਾਣਾ। ਦੂਜੈ=ਮਾਯਾ।}

ਅਰਥ—(ਗੁਰੂ) ਨਾਨਕ (ਦੇਵ ਜੀ ਕਹਿੰਦੇ ਹਨ ਕਿ ਉਹ) ਵਡਾ ਬਹਾਦਰ ਹੈ ਜਿਸਨੇ (ਹਿਰਦੇ) ਵਿਚੋਂ ਦੁਸ਼ਟ ਹੰਕਾਰ ਨੂੰ ਮਾਰਿਆ (ਹੈ ਜੋ) ਗੁਰਾਂ (ਦੇ) ਸਨਮੁਖ ਹੋਕੇ ਨਾਮ ਜਪਿਆ (ਹੈ ਤਿਨ੍ਹਾਂ ਨੇ ਅਪਨਾ) ਜਨਮ ਸਵਾਰਿਆ (ਹੈ ਸੋ) ਆਪ ਭੀ ਸਦਾ ਮੁਕਤ ਹੋਯਾ (ਹੈ ਤੇ ਅਪਨੀ) ਸਭ ਕੁਲ ਨੂੰ ਤਾਰ ਲੈਂਦਾ ਹੈ।(ਸਤਿਸੰਗਿ ਵਿਚ ਨਾਮ ਦੇ ਪਿਆਰੇ ਸੋਭਦੇ ਹਨ) ਮਨਮੁਖਾਂ ਨੇ ਹੰਕਾਰ ਵਿਚ ਮਰ ਕੇ ਅਪਨਾ ਮਰਨਾ ਭੀ ਵਿਗਾੜ ਲਿਆ ਹੈ। ਸਭ ਕੋਈ ਭਾਣੇ ਵਿਚ ਵਰਤਦਾ ਹੈ, ਵੀਚਾਰੇ ਜੀਵ ਕੀ ਕਰਨ (ਜੀਵ) ਆਪੇ ਹੀ ਮਾਯਾ ਵਿਚ ਲੱਗਕੇ ਵਾਹਿਗੁਰੂ ਨੂੰ ਵਿਸਾਰ ਦਿਤਾ ਹੈ। ਨਾਨਕ (ਗੁਰੂ ਜੀ ਕਹਿੰਦੇ ਹਨ) ਬਿਨਾਂ ਨਾਮ ਦੇ ਸਭ ਦੁਖ ਹੈ ਸੁਖ ਸਭ ਵਿਸਾਰ ਗਏ ਹਨ ॥ ੧ ॥

ਭਾਵ-ਇਸ ਸਲੋਕ ਵਿਚ ਸੂਰਮਤਾਈ ਦਾ ਨਿਰਣਾ ਹੈ ਕਿ ਜੋ ਹੰਕਾਰ ਕਰਦੇ ਹਨ ਉਹ ਸੂਰਮੇ ਨਹੀਂ, ਸਗੋਂ ਜਿਸਨੇ ਹੰਕਾਰ ਦਾ ਨਾਸ ਕੀਤਾ ਹੈ ਉਹ ਸੂਰਮਾਂ ਹੈ ਕਿਉਂਕਿ ਹੰਕਾਰ ਕਰਕੇ ਭਿਆਨਕ ਰਸ ਦੀ ਉਤਪਤੀ ਹੈ ਸੋ ਭਯਾਨਕ ਰਸ ਸੂਰਮਤਾਈ ਦਾ ਜਨਕ ਨਹੀਂ ਕਿਉਂਕਿ ਸੂਰਮੇ ਵਿਚ ਬੀਰ ਰਸ ਹੁੰਦਾ ਹੈ ਤੇ ਬੀਰ ਰਸ ਕਰਕੇ

ਜੁਧ ਦੀ ਉਮੰਗ ਹੁੰਦੀ ਹੈ, ਸੋ ਬੀਰ ਰਸ ਪ੍ਰੇਮ ਤੋਂ ਹੁੰਦਾ ਹੈ ਇਸੇ ਲਈ ਨਾਮ ਜਪਦਾ ਹੈ ਤੇ ਜਨਮ ਨੂੰ ਸਵਾਰਦਾ ਹੈ। ਕਿਉਂਕਿ ਜਨਮ ਨੂੰ ਸਫਲਾ ਕਰਨ ਦੇ ਤਿੰਨ ਹੀ ਸਾਧਨ ਹਨ ਯਥਾ:–

"ਜਨਨੀ ਜਨੈ ਤ ਭਗਤਿ ਜਨੁ ਕੈ ਦਾਤਾ ਕੈ ਸੂਰਿ" ਆਦਿਕ। ਪਰ ਜੋ ਨਾਮ ਤੋਂ ਬੇਮੁਖ ਹਨ ਉਨ੍ਹਾਂ ਨੇ ਅਪਨਾ ਜਨਮ ਵਿਗਾੜ ਲਿਆ ਹੈ ਉਨਾਂ ਨੂੰ ਕਦੇ ਸੁਖ ਨਹੀਂ।

ਮः ੩

ਗੁਰਿ ਪੂਰੈ ਹਰਿ ਨਾਮੁ ਦਿੜਾਇਆ ਤਿਨਿ ਵਿਚਹੁ ਭਰਮੁ ਚੁਕਾਇਆ। ਰਾਮ ਨਾਮ ਹਰਿ ਕੀਰਤਿ ਗਾਈ ਕਰਿ ਚਾਨਣੁ ਮਗੁ ਦਿਖਾਇਆ। ਹਉਮੈ ਮਾਰਿ ਏਕ ਲਿਵ ਲਾਗੀ ਅੰਤਰਿ ਨਾਮੁ ਵਸਾ-ਇਆ। ਗੁਰਮਤੀ ਜਮੁ ਜੋਹਿ ਨ ਸਾਕੈ ਸਾਚੈ ਨਾਮਿ ਸਮਾਇਆ। ਸਭੁ ਆਪੇ ਆਪਿ ਵਰਤੈ ਕਰਤਾ ਜੋ ਭਾਵੈ ਸੋ ਨਾਇ ਲਾਇਆ। ਜਨੁ ਨਾਨਕ ਨਾਮੁ ਲਏ ਤਾ

ਜੀਵੈ ਬਿਨੁ ਨਾਵੈ ਖਿਨ ਮਰਿ ਜਾਇਆ।੨।

{ਦਿੜ੍ਹਾਇਆ=ਨਿਸਚਾ ਕਰਾਇਆ । ਭਰਮ=ਇਕ ਧਰਮੀ ਵਿਚਬਹੁਤੇ ਧਰਮਾਂਦੀ ਪ੍ਰਤੀਤੀ। ਕੀਰਤਿ= ਜਸੁ। ਮਗੁ=ਰਸਤਾ। ਲਿਵ=ਪ੍ਰੀਤੀ। ਜੋਹਿ=ਦੇਖ।}

ਅਰਥ-ਪੂਰੇ ਗੁਰਾਂ ਨੇ ਹਰੀ ਨਾਮ (ਵਿਚ) ਨਿਸਚਾ ਕਰਾਇਆ (ਹੈ ਜਿਨਾਂ ਦਾ ਨਿਸਚਾ ਬਧਾ ਹੈ) ਤਿਨਾਂ ਦੇ ਹਿਰਦੇ ਵਿਚੋਂ ਭਰਮ ਚਲਾ ਗਿਆ ਹੈ (ਕਿਉਂਕਿ ਉਨ੍ਹਾਂ ਨੇ ਰਾਮ ਨਾਮ ਦਾ ਜੱਸ ਕੀਤਾ (ਹੈ ਇਸੇ ਕਰਕੇ) ਹਰੀ (ਨੇ ਤਿਨਾਂ ਨੂੰ) ਚਾਨਣ ਕਰਕੇ ਰਸਤਾ ਦਖਾਇਆ ਹੈ। ਹਉਮੈ ਮਰ ਗਈ ਤੇ ਇਕ (ਵਾਹਿਗੁਰੂ ਨਾਲ) ਪ੍ਰੀਤ ਲਗੀ ਹੈ (ਤੇ) (ਹਿਰਦੇ ਵਿਚ) ਨਾਮ ਦਾ ਵਾਸਾ ਹੋ ਆਇਆ ਹੈ (ਤਿਨ੍ਹਾਂ) ਗੁਰਮਤੀਆਂ ਵੱਲੇ ਜਮ ਭੀ ਨਹੀਂ ਵੇਖ ਸਕਦਾ (ਕਿਉਂਕਿ ਉਨਾਂ ਦਾ ਮਨ) ਸੱਚੇ ਨਾਮ ਵਿਚ ਸਮਾਇਆ ਹੋਯਾ ਹੈ। (ਤੇ ਜਾਨਦੇ ਹਨ ਕਿ) ਸਭ ਜਗ ਤੇ ਕਰਤਾ ਆਪਨੇ ਆਪ ਵਰਤ ਰਿਹਾ ਹੈ ਜੋ (ਉਸਨੂੰ) ਚੰਗਾ ਲਗੇ ਸੋ (ਜੀਵ) ਨਾਮ ਵੱਲੇ ਲਾ ਦਿੰਦਾ ਹੈ, ਗੁਰੂ ਜੀ (ਕਹਿੰਦੇ ਹਨ ਜੇਕਰ)ਨਾਮ ਜਪੇ ਤਾਂ ਜੀਵੇ, ਬਿਨਾਂ ਨਾਮ ਦੇ ਖਿਨ ਵਿਚ ਮਰ ਜਾਵੇ ।

ਭਾਵ—ਇਸ ਵਿਚ ਗੁਰੂ ਪ੍ਰਾਪਤੀ ਦਾ ਫਲ ਹੈ ਕਿ ਗੁਰਾਂ ਨੂੰ ਪ੍ਰਾਪਤ ਹੋਣ ਕਰਕੇ ਕੀਹ ਵਸਤੂ ਪ੍ਰਾਪਤ ਹੁੰਦੀ ਹੈ ਅਰਥਾਤ ਜਨਮ ਮਰਨ ਦੀ ਫਾਹੀ ਵਿਚੋਂ

ਦੁਖਾਂ ਤੋਂ ਛੁਟਕਾਰਾ ਪਾ ਲੈਂਦਾ ਹੈ।

ਪਉੜੀ

ਜੋ ਮਿਲਿਆ ਹਰਿ ਦੀਬਾਨ ਸਿਉ ਸੋ ਸਭਨੀ ਦੀਬਾਣੀ ਮਿਲਿਆ। ਜਿਥੈ ਉਹ ਜਾਇ ਤਿਥੈ ਓਹੁ ਸੁਰਖਰੂ ਓਸਕੇ ਮੁਹਿ ਡਿਠੈ ਸਭ ਪਾਪੀ ਤਰਿਆ। ਓਸੁ ਅੰਤਰਿ ਨਾਮੁ ਨਿਧਾਨੁ ਹੈ ਨਾਮੋ ਪਰਵਰਿਆ। ਨਾਉ ਪੂਜੀਐ ਨਾਉ ਮੰਨੀਐ ਨਾਇ ਕਿਲਵਿਖ ਸਭ ਹਿਰਿਆ। ਜਿਨੀ ਨਾਮੁ ਧਿਆਇਆ ਇਕ ਮਨਿ ਇਕ ਚਿਤਿ ਸੇ ਅਸਥਿਰੁ ਜਗਿ ਰਹਿਆ ॥ ੧੧ ॥

{ਹਰਿ ਦੀਬਾਣ=ਸਤਿਸੰਗ । ਸਿਉ=ਸਾਥ। ਦੀ-ਬਾਣ=ਦਰਬਾਰੀ, ਸਭਾ। ਸੁਰਖਰੂ=ਸਚਾ, ਚੇਹਰਾ ਲਾਲ ਮੁਖ । ਪਰਵਰਿਆ=ਪਰਕਾਰ, ਓਰਾ । ਕਿਲ ਵਿਖ=ਭਾਰੀ ਪਾਪ। ਹਿਰਿਆ=ਨਾਸ਼। ਚਿਤ=ਚੇਤਨ । ਅਸਥਿਰ=ਕਾਇਮ ॥}

ਅਰਥ—ਜੋ ਹਰੀ ਦੇ ਦਰਬਾਰ ਵਿਚ ਆਕੇ ਮਿਲ

ਪਿਆ ਹੈ ਓਹ ਸਭਨਾਂ ਦਰਬਾਰਾਂ ਵਿੱਚ ਮਿਲਿਆ ਹੈ। ਜਿਥੇ ਉਹ ਜਾਵੇਗਾ ਉਥੇ ਹੀ ਸਚਾ ਤੇ ਪ੍ਰਸੰਨ ਮੁਖ ਰਹੇਗਾ, ਉਸ ਦੇ ਦਰਸ਼ਨ ਕਰਨ ਕਰਕੇ ਸਭ ਪਾਪੀ ਤਰ ਜਾਨਗੇ (ਕਿਉਂਕਿ) ਉਸਦੇ ਹਿਰਦੇ ਵਿਚ ਨਾਮ ਦਾ ਖਜ਼ਾਨਾ (ਹੈ ਤੇ ਮੁਖ ਤੇ) ਨਾਮ ਦਾ ਪਰਵਾਰ (ਓਰਾ) ਹੈ। (ਉਹ ਵਾਹਿਗੁਰੂ ਦੇ) ਨਾਮ ਨੂੰ ਹੀ ਪੂਜਦਾ ਤੇ ਨਾਮ ਨੂੰ ਹੀ ਮੰਨਦਾ ਹੈ (ਕਿਉਂਕਿ) ਨਾਮ ਦੇ ਜਪਨੇ ਕਰਕੇ ਭਾਰੀ ਪਾਪ ਸਭ ਨਸ਼ਟ ਹੋ ਜਾਂਦੇ ਹਨ। ਜਿਨ੍ਹਾਂ ਨੇ ਇਕ ਮਨ ਹੋ ਕੇ ਇਕ ਚੇਤਨ (ਵਾਹਿਗੁਰੂ)ਦੇ ਨਾਮ ਨੂੰ ਧਿਆਇਆ ਹੈ ਸੋ ਪੁਰਸ਼ ਜਗਤ ਵਿੱਚ ਕਾਇਮ (ਇਸਥਿਤ) ਰਹਿੰਦੇ ਹਨ ॥ ੧੧ ॥

ਭਾਵ-ਸਾਰਿਆਂ ਦਰਬਾਰਾਂ ਵਿਚ "ਦਰਬਾਰਨ ਮਹਿ ਤੇਰੋ ਦਰਬਾਰਾ" ਦੇ ਵਾਕਾਨੁਸਾਰ ਵਾਹਿਗੁਰੂ ਦਾ ਦਰਬਾਰ ਵਡਾ ਹੈ, ਇਸੇ ਲਈ ਭਗਤ ਨੂੰ ਭਗਤੀ ਵਿੱਚ ਪ੍ਰਪੱਕ ਕਰਨ ਲਈ ਦਸਿਆ ਹੈ ਕਿ ਹੇ ਸਿਖ! ਜੇਕਰ ਤੈਨੂੰ ਦਰਬਾਰ ਦੇਖਨ ਦੀ ਉਮੰਗ ਹੈ ਤਾਂ ਤੂੰ ਵਾਹਿਗੁਰੂ ਦੇ ਦਰਬਾਰ ਦੇਖਨ ਦਾ ਯਤਨ ਕਰ, ਜਿਸਦੇ ਦੇਖਨੇ ਕਰਕੇ ਇਕ ਤਾਂ ਅਨੰਦ ਤੇ ਦੂਸਰੀ ਵੇਰ ਦੇਖਨ ਦੀ ਇਛਾ ਨਹੀਂ ਰਹਿੰਦੀ ਤੇ ਫਲ ਇਹ ਹੁੰਦਾ ਹੈ ਕਿ "ਆਉ ਬੈਠ ਆਦਰ ਸਭ ਥੈ ਤੂੰ" ਸਭ ਜਗਾ ਤੇ ਆਦਰ ਹੁੰਦਾ ਹੈ ॥ ੧੧ ॥

ਸਲੋਕ ਮ: ੩

ਆਤਮਾ ਦੇਉ ਪੂਜੀਐ ਗੁਰ ਕੈ ਸਹਜਿ ਸੁਭਾਇ। ਆਤਮੇ ਨੋ ਆਤਮੇ ਦੀ ਪ੍ਰਤੀਤਿ ਹੋਇ ਤਾ ਘਰ ਹੀ ਪਰਚਾ ਪਾਇ। ਆਤਮਾ ਅਡੋਲੁ ਨ ਡੋਲਈ ਗੁਰ ਕੈ ਭਾਇ ਸੁ-ਭਾਇ। ਗੁਰ ਵਿਣੁ ਸਹਜੁ ਨ ਆਵਈ ਲੋਭੁ ਮੈਲੁ ਨ ਵਿਚਹੁ ਜਾਇ। ਖਿਨੁ ਪਲੁ ਹਰਿ ਨਾਮੁ ਮਨਿ ਵਸੈ ਸਭ ਅਠ ਸਠ ਤੀਰਥ ਨਾਇ। ਸਚੈ ਮੈਲ ਨ ਲਗਈ ਮਲੁ ਲਾਗੈ ਦੂਜੈ ਭਾਇ। ਧੋਤੀ ਮੂਲਿ ਨ ਉਤਰੈ ਜੇ ਅਠ ਸਠ ਤੀਰਥ ਨਾਇ। ਮਨਮੁਖ ਕਰਮ ਕਰੇ ਅਹੰਕਾਰੀ ਸਭ ਦੁਖੋ ਦੁਖ ਕਮਾਇ। ਨਾਨਕ ਮੈਲਾ ਊਜਲੁ ਤਾ ਥੀਐ ਜਾ ਸਤਿ-

## ਗੁਰ ਮਾਹਿ ਸਮਾਇ ॥ ੧ ॥

{ਆਤਮਾ ਦੇਉ=ਪ੍ਰਕਾਸ਼ ਰੂਪ ਆਤਮਾ, (ਈਸ੍ਵਰ ਆਤਮਾ)। ਸਹਿਜੇ=ਸ਼ਾਂਤੀ। ਆਤਮੇ=ਜੀਵਾਤਮਾਂ। ਨੋ=ਨੂੰ। ਘਰ=ਹਿਰਦਾ। ਪਰਚਾ=ਪ੍ਰੇਮ। ਆਤਮਾ=ਮਨ। ਭਾਇ=ਪ੍ਰੇਮ। ਅਠਸਠ=ਅਠਾਹਠ। ਦੂਜੈ=ਮਾਇਆ।}

ਅਰਥ–ਈਸ਼੍ਵਰ ਆਤਮਾ ਨੂੰ ਪੂਜੀਐ ਗੁਰਾਂ ਦੇ ਸ਼ਾਂਤੀ ਸੁਭਾਵ ਕਰਕੇ (ਤਾਂ) ਜੀਵ ਵਾਹਿਗੁਰੂ ਦੀ ਪ੍ਰੀਤ ਹੋਨੇ ਤੇ ਹਿਰਦੇ ਵਿਚ ਪ੍ਰੇਮ ਪੈਦੇ ਹੁੰਦਾ ਹੈ, (ਤਦ) ਮਨ ਅਡੋਲ ਹੋਕੇ ਨਹੀਂ ਡੋਲਦਾ, ਗੁਰਾਂ ਦੇ ਨਾਲ ਸੁਭਾਵਕ ਹੀ ਪ੍ਰੇਮ ਕਰਦਾ ਹੈ। ਗੁਰਾਂ ਤੋਂ ਬਿਨਾਂ ਸ਼ਾਂਤੀ ਨਹੀਂ ਆਂਵਦੀ (ਕਿਉਂਕਿ) ਲੋਭ ਰੂਪ ਮੈਲ (ਮਨ) ਵਿਚੋਂ ਨਹੀਂ ਜਾਂਦੀ, (ਜੇਕਰ) ਪਲ ਵਿਚੋਂ ਖਿਨ ਭਰ ਵੀ ਨਾਮ ਮਨ ਵਿਚ ਵੱਸ ਜਾਵੇ (ਤਾਂ) ਅਠਾਹਠ *ਤੀਰਥਾਂ (ਦੇ ਨ੍ਹਾਵਣ ਦਾ)

---

*(੧) ਕਸ਼ਮੀਰ ਮੰਡਲ, (੨) ਕਟਾਖ, (੩) ਜਲੰਧਰ ਪੀਠ, (੪) ਕੁਰੁਖੇਤ੍ਰ, (੫) ਮਾਯਾ ਪੁਰੀ (ਹਰਿਦ੍ਵਾਰ) (੬) ਦੇਵ ਪ੍ਰਯਾਗ, (੭) ਗੰਗੋਤਰੀ, (੮) ਕੇਦਾਰਨਾਥ, (੯) ਬੱਦਰੀ ਨਾਥ, (੧੦) ਨੰਦ ਪ੍ਰਯਾਗ (੧੧) ਕਰਨ੍ਹ ਪ੍ਰਯਾਗ, (੧੨) ਆਦਿ ਬਦਰੀ, (੧੩) ਸੰਭਲ ਗ੍ਰਾਮ (ਜਿਥੇ ਅਵਤਾਰ ਹੋਨਾ ਹੈ), (੧੪) ਬ੍ਰਿਜ

[ਬਾਕੀ ਨੋਟ ਲਈ ਦੇਖੋ ਸਫਾ ੬੩]

ਸਭ (ਫਲ ਹੁੰਦਾ ਹੈ)। ਸਚੇ ਮਨ ਨੂੰ ਮੈਲ ਨਹੀਂ ਲਗਦੀ ਮਾਯਾ ਦੇ ਪ੍ਰੇਮ ਕਰਕੇ ਮੈਲ ਲਗਦੀ ਹੈ (ਤੇ ਓਹ) ਮੈਲ ਧੋਨੇ ਕਰਕੇ ਮੂਲੋਂ ਹੀ ਨਹੀਂ ਉਤਰਦੀ ਭਾਵੇਂ

---

[੬੨ ਸਫੇ ਦਾ ਬਾਕੀ ਨੋਟ ਏਹ ਹੈ]

ਭੂਮੀ (੧੫) ਨੈਮਿਖਾਰਣਜ (ਸੂਤ ਜੀ ਦੀ ਗੱਦੀ), (੧੬) ਬਿਠੂਰ ਬ੍ਰਹਮਾਵਰਤ, (੧੭) ਪ੍ਰਯਾਗ ਰਾਜ, (੧੮) ਚਿਤ੍ਰ ਕੂਟ, (੧੯) ਅਯੁਧਯਾ ਪੁਰੀ, (੨੦) ਪੁਲਹਾਸ਼੍ਰਮ (ਰਿੜੀ ਨਗਰ ਵਿਚ), (੨੧) ਮੁਕਤਿ ਨਾਮ, (੨੨) ਦਾਮੋਦਰ ਕੁੰਡ (੨੩) ਨੈਪਾਲ ਪਸੁ ਪਤਿ, (੨੪) ਜਨਕ ਪੁਰ, (੨੫) ਕਾਂਸ਼ੀ, (੨੬) ਗੋਮਤੀ ਦਾ ਗੰਗਾ ਨਾਲ ਮਿਲਾਪ, (੨੭) ਵਿਸਵਾਮਿਤ੍ਰ ਦਾ ਯਗਜ ਸਥਾਨ (ਬਖਤਸਰ ਨਗਰ ਵਿਚ), (੨੮) ਭ੍ਰਿਗੁ ਦਾ ਆਸ੍ਰਮ (ਗੰਗਾ ਸਰਜੂ ਦਾ ਮਿਲਾਪ ਭੋਜਪੁਰ ਵਿਚ), (੨੯) ਸੋਨ ਭਦ੍ਰ ਦਾ ਸੰਗਮ ਗੰਗਾ ਨਾਲ (ਸੋਰ ਪੁਰ ਨਗਰ), (੩੦) ਗੰਡਕੀਦਾ ਗੰਗਾ ਨਾਲ ਮਿਲਾਪ (ਹਰੀ ਹਰ ਖੇਤ੍ਰ ਪਟਣਾ ਵਿਚ), (੩੧) ਗਯਾ, (੩੨) ਕਾਮਾਖੀ ਕਮਖ੍ਯਾ (ਕਾਵ-ਰੂਦੇਸ), (੩੩) ਗੰਗਾ ਸਾਗਰ (ਕਪਲ ਦਾ ਆਸ੍ਰਮ), (੩੪) ਬੈਤਰਣੀ ਨਦੀ (ਗਜਾ ਦਾ ਨਾਮ ਜਾਜ਼ਪੁਰ ਵਿਚ), (੩੫) ਜਗੰਨਾਥ ਪੁਰੀ ਭੁਵਨੇਸੁਰ ਸ਼ਿਵ, (੩੬) ਆਦੀ ਕੂਰਮ, (੩੭) ਰਾਮ ਤੀਰਥ, (੩੮) ਪਦਮਨਾਮ ਨਾਭ, (੩੯) ਸ੍ਰੀ ਨਰਸਿੰਘ (ਸਿੰਘਾਚਲ ਵਿਚ), (੪੦) ਪਾਦ

[ਬਾਕੀ ਨੋਟ ਲਈ ਦੇਖੋ ਸਫਾ ੬੪]

ਅਠਾਹਠਾਂ ਤੀਰਥਾਂ ਦੇ ਇਸ਼ਨਾਨ ਕਰੇ। ਮਨਮੁਖ ਹੰਕਾਰ ਸੰਜੁਗਤ ਹੋਕੇ ਕਰਮ ਕਰਦਾ ਹੈ, ਸਭ ਦੁਖ ਵਿਚ ਦੁਖ-ਦਾਈ (ਕਰਮ) ਕਮਾਂਵਦਾ ਹੈ। ਗੁਰੂ ਜੀ (ਕਹਿੰਦੇ ਹਨ) ਮੈਲੇ ਤੋਂ ਉੱਜਲਾ ਤਾਂ ਹੁੰਦਾ ਹੈ (ਜਾਂ) ਗੁਰਾਂ ਦੇ ਉਪਦੇਸ਼ ਵਿਚ ਸਮਾ ਜਾਵੇ ॥ ੧ ॥

---

[੬੩ ਸਫ਼ੇ ਦਾ ਬਾਕੀ ਨੋਟ ਏਹ ਹੈ]

ਗਯਾ (ਗਯਾਪਾਦਸਥਾਨ), (੪੧) ਸਪਤ ਸਾਗਰ (ਜਿਥੇ ਸਤ-ਧਾਰਾਂ ਹੋਕੇ ਗੋਦਾਵਰੀ ਸਮੁੰਦ੍ਰ ਵਿਚ ਮਿਲੀਹੈ। ਸੇਲੰਗੀ ਨਗਰ ਵਿਚ), (੪੨) ਬਸਿਸ੍ਰ ਸਾਗਰ ਸੰਗਮ (ਅੰਤਰ ਬੇਦੀ ਨਗਰ ਵਿਚ) (੪੩) ਕ੍ਰਿਸ਼ਨ ਸਾਗਰ ਸੰਗਮ (ਮਛਲੀ ਬੰਦਰ ਦੇ ਪਾਸ), (੪੪) ਪੰਨਾ ਨਰ ਸਿੰਘ (ਆਧਾ ਸ਼ਰਬਤ ਪੀਨ ਵਾਲਾ ਦੇਵਤਾ) (੪੫) ਤੁੰਡੀਰ ਮੰਡਲ ਵਿਚ ਸੱਠ ਯੋਜਨ (ਇਕ ਯੋਜਨ ੪ ਕੋਹ ਦਾ ਹੁੰਦਾ ਹੈ) ਅੰਦਰ ੨੩ ਅਸਥਾਨ ਹਨ ਜਿਥੇ ਭਗਵਾਨ ਦੇ ਅਵਤਾਰ ਹੋਏ ਹਨ, (੪੬) ਚੋਲ ਦੇਸ ਵਿਚ ਸ੍ਰੀ ਰੰਗਾਦਿਕ ੪੨ ਅਸਥਾਨਾਂ ਵਿਚ ਭਗਵਾਨ ਦੇ ਅਵਤਾਰ ਅਸਥਾਨ ਹਨ, (੪੭) ਸੇਤੁਬੰਧ ਰਾਮੇਸ੍ਵਰ, (੪੮) ਪਾਂਡਜ ਦੇਸ ਵਿਚ ਅਠਾਰਾਂ ਭਗਵਾਨ ਦੇ ਅਵਤਾਰ ਅਸਥਾਨ ਹਨ, (੪੯) ਮਲਯਵਾਰ ਦੇਸ ਵਿਚ ਚੌਦਾਂ ਅਸਥਾਨਾਂ ਵਿਚ ਪਦਮਨਾਭਜ (ਬ੍ਰਹਮਾ) ਨਾਰਦਾਦਿ ਭਗਵਾਨ ਦੇ ਅਵਤਾਰ ਅਸਥਾਨ ਹਨ। (੫੦) ਕਿਸਕਿੰਧਾ, (੫੧)

[ਬਾਕੀ ਨੋਟ ਲਈ ਦੇਖੋ ਸਫ਼ਾ ੬੫]

ਭਾਵ—"ਕਰਮ ਕਰਤ ਬਧੇ ਅਹੰਮੇਵ" ਇਸੇ ਲਈ ਦਸਿਆ ਹੈ ਕਿ ਜੇਕਰ ਕਿਹਾ ਜਾਵੇ ਤੀਰਥ ਆਦਕਾਂ ਯਾ ਕਰਮਾਂ ਦੇ ਕਰਨੇ ਕਰਕੇ ਛੁਟਕਾਰਾ ਹੋ

---

[੬੪ ਸਫੇ ਦਾ ਬਾਕੀ ਨੋਟ ਏਹ ਹੈ]

ਪੰਡਰ ਪੁਰ (ਬਿਠਲ ਦਾ ਅਸਥਾਨ) (੫੨) ਪੰਚ ਬਟੀ, (੫੩) ਤ੍ਰਿੰਬਕ (ਜਜੋਤੀ ਲਿੰਗਾਂ ਵਿਚੋਂ ਰਾਜਾ ਹੈ), (੫੪) ਤਾਪੀ ਨਦੀ ਵਿਚ ਸਾਗਰ ਦਾ ਸੰਗਮ (ਭ੍ਰਮਸ ਨੱਗਰ ਵਿਚ), (੫੫) ਨਰਬਦਾ ਦਾ ਸਾਗਰ ਵਿਚ ਸੰਗਮ (ਲਭਾਰਾ ਨਗਰ), (੫੬) ਪ੍ਰਭਾਸ ਖੇਤ੍ਰ (ਅਠਤਾਲੀ ਕੋਹ ਵਿਸਥਾਰ ਹੈ), (੫੭) ਸੁਦਾਮਾ ਪੁਰੀ (ਸੁਦਾਮ ਭਗਤ ਦੀ ਜਗਾ), (੫੮) ਮਾਧਵ ਪੁਰ, (੫੯) ਗੋਮਤੀ ਦਾ ਸਾਗਰ ਨਾਲ ਸੰਗਮ ਜਿਥੇ ਦ੍ਵਾਰਕਾ ਡੁਬੀ ਸੀ, (੬੦) ਬੇਟ ਦ੍ਵਾਰਕਾ ਰਮਣਕ ਦੀਪ, ਜਿਥੇ ਪੀਪਾ ਭਗਤ ਨੇ ਛਾਲ ਮਾਰੀ, (੬੧) ਨਾਰਾਯਣ ਸਰੋਵਰ ਕਛ ਦੇਸ ਵਿਚ "ਕੂਟੇਸ੍ਵਰ ਮਹਾ ਦੇਵ" (੬੨) ਰੈਵਤ ਗਿਰ (ਗਿਰਨਾਰ ਪਰਬਤ), (੬੩) ਬਿੰਦੁਸਰ (ਸਿਧਪੁਰ ਨਗਰ ਵਿਚ), (੬੪) ਪੁਸਕਰ ਤੀਰਥ, (੬੫) ਲੋਹਾਗਰ, (੬੬) ਉਜੈਨ, (੬੭) ਓਂਕਾਰ (੬੮) ਹਿੰਗਲਾਜ ॥

ਇਹ ਅਠਾਹਠ ਤੀਰਥ ਹਨ ਜਿਨਾਂ ਦੀ ਲੋਕ ਯਾਤਰਾ ਕਰਦੇ ਹਨ, ਇਨ੍ਹਾਂ ਵਿਚ ਭੀ ਅਗੇ ਇਕ ੨ ਦੇ ਕਿਤਨੇ ਹੀ ਭੇਦ ਹਨ। ਜੇਕਰ ਵਿਸ਼ੇਸ਼ ਦੇਖਣੇ ਹੋਣ ਤਾਂ ਗੁਰਮਤ ਨਿਰਣਯ ਸਾਗਰ ਗ੍ਰੰਥ ਵਿਚ ਸਫਾ੪੯੭ ਤੇ ਦੇਖੋ॥

ਜਾਵੇ ਤਾਂ ਕੋਈ ਰਸਤਾ ਨਹੀਂ ਸਗੋਂ 'ਲਉਕੀ ਅਠਸਠ ਤੀਰਥ ਨਾਈ। ਕਉਰਾਪਨ ਤਊ ਨਾ ਜਾਈ' ਅਤੇ 'ਇਕ ਭਉ ਲਥੀ ਨਾਤਿਆ ਦੁਇ ਭਉ ਚੜੀਅਸੁ ਹੋਰ' ਇਸੇ ਲਈ ਕਿਹਾ ਹੈ ਕਿ 'ਕਰਮ ਧਰਮ ਪਖੰਡ ਜੋ ਦੀਸੈ ਤਿਨ ਜਮ-ਜਾਗਾਤੀ ਲੂਟੈ' ਹਾਂ ਜੇਕਰ ਸੱਚੇ ਤੀਰਥ ਵਿਚ ਜਿਸਦਾ ਇਥੇ ਵਰਨਣ ਹੈ ਇਸ਼ਨਾਨ ਕਰੇ ਤਾਂ ਫਲ ਹੈ। ਯਥਾ:–

"ਤੀਰਥ ਨਾਵਣ ਜਾਉ ਤੀਰਥ ਨਾਮ ਹੈ ।
ਤੀਰਥ ਸ਼ਬਦ ਵੀਚਾਰ ਅੰਤਰ ਗਿਆਨ ਹੈ" ॥

ਮਃ ੩

**ਮਨਮੁਖ ਲੋਕ ਸਮਝਾਈਐ ਕਦਹੁ ਸਮਝਾਇਆ ਜਾਇ। ਮਨਮੁਖੁ ਰਲਾਇਆ ਨਾ ਰਲੈ ਪਇਐ ਕਿਰਤਿ ਫਿਰਾਇ। ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ । ਗੁਰਮੁਖਿ ਆਪਣਾ ਮਨੁ ਮਾਰਿਆ ਸਬਦ ਕਸਵਟੀ ਲਾਇ। ਮਨ ਹੀ ਨਾਲ ਝਗੜਾ ਮਨਹੀ ਨਾਲ ਸਥ ਮਨ ਹੀ ਮੰਝਿ ਸਮਾਇ। ਮਨ ਜੋ ਇਛੈ ਸੋ ਲਹੈ ਸਚੈ ਸਬਦਿ ਸੁਭਾਇ।**

ਅੰਮ੍ਰਿਤ ਨਾਮੁ ਸਦ ਭੁੰਚੀਐ ਗੁਰਮੁਖਿ ਕਾਰ ਕਮਾਇ। ਵਿਣੁ ਮਨੈ ਜਿ ਹੋਰੀ ਨਾਲਿ ਲੁਝਣਾ ਜਾਸੀ ਜਨਮ ਗਵਾਇ। ਮਨਮੁਖੀ ਮਨ ਹਠਿ ਹਾਰਿਆ ਕੂੜੁ ਕੁਸਤੁ ਕਮਾਇ। ਗੁਰ ਪਰਸਾਦੀ ਮਨੁ ਜਿਣੈ ਹਰਿ ਸੇਤੀ ਲਿਵ ਲਾਇ। ਨਾਨਕ ਗੁਰਮੁਖਿ ਸਚੁ ਕਮਾਵੈ ਮਨਮੁਖਿ ਆਵੈ ਜਾਇ ॥ ੨ ॥

{ਲੋਕ=ਪੁਰਸ਼। ਕਦਹੁ-ਕਦ। ਪਇਐ=ਪਿਆ ਹੈ। ਕਿਰਤਿ=ਕਰਮ। ਲਿਵ=ਪ੍ਰੀਤ। ਧਾਤੁ= ਮਾਯਾ। ਕਸਵਟੀ=ਕਸ। ਸਬ=ਸਲਾਹ। ਮੰਝਿ-ਵਿਚ, ਵਿਖੇ। ਭੁੰਚੀਐ=ਭੋਗੀਐ। ਲੁਝਣਾ=ਲੜਣਾ। ਜਾਸੀ=ਜਾਵੇਗਾ। ਹਠਿ=ਬਲ। ਜਿਣੈ=ਜਿਤੇ। ਸੇਤੀ=ਨਾਲ ॥}

ਅਰਥ-ਮਨਮੁਖ ਪੁਰਸ਼ ਨੂੰ ਸਮਝਾਈਐ ਤਾਂ ਕਦ ਸਮਝ ਜਾਂਦਾ ਹੈ (ਭਾਵ ਨਹੀਂ ਸਮਝਦਾ) (ਤੇ) ਮਨਮੁਖ ਨੂੰ (ਜੇਕਰ ਗੁਰਮੁਖਾਂ ਵਿਚ) ਰਲਾਈਐ (ਤਾਂ ਭੀ) ਨਹੀਂ ਰਲਦਾ ਕਿਉਂਕਿ ਓਹ ਅਪਣੇ (ਮਨਮੁਖਤਾ ਦੇ) ਕਰਮ ਕਮਾਵਨ (ਵਿਚ) ਫਿਰਦਾ ਪਿਆ ਹੈ। (ਸੰਸਾਰ ਵਿਚ)

ਪ੍ਰੇਮ (ਵਾਹਿਗੁਰੂ ਦਾ ਤੇ) ਮਾਯਾ (ਦਾ) ਦੋ ਹੀ ਰਸਤੇ ਹਨ (ਸਾਰੇ ਜੀਵ) ਭਾਣੇ ਵਿਚ ਕੰਮ ਕਰਦੇ ਹਨ। ਗੁਰ-ਮੁਖਾਂ ਨੇ ਅਪਣੇ ਮਨ ਨੂੰ ਮਾਰ ਲਿਆ ਹੈ ਉਪਦੇਸ਼ ਦੀ ਕਸ ਲਾਕੇ, (ਤੇ ਉਨ੍ਹਾਂ ਦਾ) ਮਨ ਨਾਲ ਹੀ ਝਗੜਾ (ਤੇ) ਮਨ ਨਾਲ ਹੀ ਸਲਾਹ ਹੁੰਦੀ ਹੈ (ਪੁਨਾ) ਮਨ ਵਿਚ ਹੀ ਸਮਾ ਜਾਂਦਾ ਹੈ। (ਤਦ) ਮਨ ਜੋ ਚਾਹੁੰਦਾ ਹੈ ਸੋ ਲੈਂਦਾ ਹੈ ਸਚੇ ਉਪਦੇਸ਼ ਨਾਲ ਪਰੇਮ ਕਰਨੇ ਕਰਕੇ ਅੰਮ੍ਰਿਤ ਰੂਪ ਨਾਮ ਸਦਾ ਭੋਗਦਾ ਹੈ (ਤੇ) ਗੁਰਮੁਖਤਾ ਦੀ ਕਾਰ ਕਮਾਉਂਦਾ ਹੈ। ਮਨ ਤੋਂ ਬਿਨਾਂ ਜੋ ਹੋਰ ਨਾਲ ਲੜਦਾ ਹੈ (ਸੋ ਅਪਨਾ) ਜਨਮ (ਬਿਅਰਥ) ਗਵਾ ਜਾਸੀ। ਮਨ-ਮੁਖੀਆਂ ਨੇ (ਅਪਨਾ) ਬਲ ਮਨ (ਅਗੇ) ਹਾਰ ਦਿਤਾ ਹੈ (ਮਨ ਦੇ ਕਹੇ ਲੱਗ ਕੇ) ਝੂਠ (ਬੋਲਦੇ) (ਤੇ) ਝੂਠ ਹੀ ਕਮਾਂਵਦੇ (ਹਨ ਪਰ) ਗੁਰਾਂ ਦੀ ਕ੍ਰਿਪਾ ਹੋਵੇ ਤਾਂ ਮਨ ਨੂੰ ਜਿਤ ਲਵੇ (ਕਿਸ ਤਰਾਂ?) ਹਰੀ ਨਾਮ ਨਾਲ ਪ੍ਰੀਤ ਲਾਕੇ। ਗੁਰੂ ਜੀ ਕਹਿੰਦੇ ਹਨ ਗੁਰਮੁਖ ਸਚ ਵਾ ਹੀ ਕਰਮ ਕਮਾਂਵਦੇ ਹਨ (ਉਨ੍ਹਾਂ ਨੂੰ ਕੋਈ ਖੋਭ ਨਹੀਂ ਤੇ) ਮਨਮੁਖ (ਜੰਮ ਕੇ) ਆਂਵਦੇ (ਤੇ ਮਰ ਕੇ) ਜਾਂਵਦੇ ਹਨ॥ ੨ ॥

ਭਾਵ—"ਮਨ ਮਾਰੀ ਬਿਨ ਭਗਤਿ ਨਾ ਹੋਈ" ਭਗਤੀ ਕਰਨ ਦਾ ਤਰੀਕਾ ਪਹਿਲਾ ਇਹੀ ਹੈ ਕਿ ਮਨ ਵੱਸ ਵਿਚ ਕਰਨਾ, ਭਲਾ ਜੇ ਮਨ ਵੱਸ ਵਿਚ ਨਹੀਂ ਆਇਆ ਤੇ ਭਗਤੀ ਕਰਨ ਨੂੰ ਤਿਆਰ ਹੋਯਾ ਹੈ ਤਾਂ 'ਕੀਟਾ ਆਈ ਰੀਸ' ਵਾਲੀ ਗੱਲ ਹੈ ਤੇ ਜਿਨ੍ਹਾਂ ਨੇ ਮਨ ਨੂੰ ਮਾਰ ਤਾਂ ਲਿਆ ਹੈ ਪਰ ਫਿਰ ਭੀ ਮਨ ਕਦੇ ੨

'ਛੇਰੀ ਭਰਮੇ' ਤਾਂ ਉਹ ਗੁਰਮੁਖ 'ਘਰ ਰਹੁ ਰੇ ਮਨ ਮੁਗਧ ਇਆਣੇ' ਤੇ 'ਮਨ ਖੁਟਹਰ ਤੇਰਾ ਨਹੀ ਬਿਸਾਸੁ' ਉਪਦੇਸ਼ ਕਰਕੇ ਮਨ ਨੂੰ ਸਮਝਾਂਵਦੇ ਹਨ ਤੇ ਦੂਸਰੇ ਪਖ ਵਿਚ ਕਿਉਂਕਿ ਇਥੇ 'ਦੋਇ ਰਾਹ ਹੈ' ਕਿਹਾਹੈ ਉਪਰਲਾ ਰਾਹ ਤਾਂ ਲਿਵ ਦਾ ਹੈ, ਭਲਾ ਜੇ ਧਾਤ ਵਾਲੇ ਰਾਹ ਪਵੇ ਤਾਂ ਉਸ ਮਨਮੁਖ ਨੇ ਅਪਨਾ ਬਲ ਮਨ ਅਗੇ ਹਾਰ ਦਿਤਾ ਹੈ ਕਿਉਂਕਿ ਮਨ ਦੇ 'ਵਗਨ ਬਹੁਤ ਤਰੰਗ' ਮਨ ਬਹੁਤੇ ਰੰਗਾਂ ਵਿਚ ਵਗਦਾਹੈ,ਤੇਉਹ ਵਿਸ਼ੇ ਕਹੇ ਟੁਰਦਾ-ਜੇਕਰ ਕੋਈ ਭਿਆਨਕ ਵਚਨ ਸੁਣਕੇ ਕੁਝ ਸੱਟ ਖਾਂਦਾ ਹੈ ਤਾਂ ਮਨ ਵਲੋਂ ਸਲਾਹ ਮਿਲਦੀ ਹੈ ਕਿ 'ਇਹ ਜੱਗ ਮਿੱਠਾ, ਅਗਲਾ ਕਿਨ ਡਿਠਾ' ਬਸ ਫੇਰ ਕੀਹ ਸੀ ਮਨ ਦਾ ਜੋਰ ਪਿਆ ਤੇ ਜੀਵ ਮਨ ਦੇ ਅਧੀਨ ਹੋਕੇ ਮਨਮੁਖ-ਤਾਈ ਕਰਮ ਕਰਦਾ ਹੈ ਫਲ ਇਹ ਹੋਯਾ ਕਿ:—'ਮਨਮੁਖ ਆਵੈ ਮਨਮੁਖ ਜਾਵੈ। ਮਨਮੁਖ ਮਰਿ ਮਰਿ ਚੋਟਾ ਖਾਵੈ। ਜਿਤਨੇ ਨਰਕ ਸਿ ਮਨਮੁਖ ਭੋਗੇ ਗੁਰਮੁਖ ਲੇਪ ਨਾ ਮਾਸਾ ਹੇ'॥

## ਪਉੜੀ

**ਹਰਿ ਕੇ ਸੰਤ ਸੁਣਹੁ ਜਨ ਭਾਈ ਹਰਿ ਸਤਿਗੁਰ ਕੀ ਇਕ ਸਾਖੀ। ਜਿਸ ਧੁਰਿ ਰਾਗੁ ਹੋਵੈ ਮੁਖਿ ਮਸਤਕਿ ਤਿਨਿ ਜਨਿ ਲੈ ਹਿਰਦੈ ਰਾਖੀ। ਹਰਿ ਅੰਮ੍ਰਿਤ ਕਥਾ**

ਸਰੇਸਟ ਊਤਮ ਗੁਰ ਬਚਨੀ ਸਹਜੇ ਚਾਖੀ। ਤਹ ਭਇਆ ਪ੍ਰਗਾਸ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿ-ਰਾਖੀ। ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ ॥ ੧੨ ॥

{ਸਾਖੀ=ਸਿਖਜਾ। ਮੁਖਿ=ਮੁਖੀ, ਵਡਾ, ਚੰਗਾ।
ਚਾਖੀ=ਧਾਰੀ । ਅੰਧਿਆਰਾ=ਅਗਜਾਨ ।
ਕਿਰਾਖੀ=ਖਿੱਚ ਲਈ। ਅਦਿਸਟੁ=ਜੋ ਨਾ ਦਿੱਸੇ।
ਅਗੋਚਰ=ਜੋ ਮਨ ਦੇ ਵਿਖਜ ਵਿਚ ਨਾ ਆਵੇ।}

ਅਰਥ=(ਹੇ) ਭਾਈ ਹਰੀ ਕੇ ਸੰਤ ਜਨੋਂ ! ਸੁਣੋਂ ਹਰੀ ਰੂਪ ਸਤਿਗੁਰਾਂ ਦੀ ਇਕ ਸਿਖਜਾ। (ਪਰ) ਜਿਸਦੇ ਮਥੇ ਤੇ ਧੁਰੋਂ (ਕੋਈ) ਵਡਾ ਭਾਗ ਹੋਵੇਗਾ ਤਿਸ ਜਨ ਨੇ (ਇਸ ਸਿਖਜਾ ਨੂੰ) ਹਿਰਦੇ ਵਿਚ ਲੈ ਕੇ ਰਖਿਆ ਹੈ। ਹਰੀ ਨਾਮ ਦੀ ਕਥਾ ਸ੍ਰੇਸਟ ਤੋਂ ਉੱਤਮ ਹੈ, ਗੁਰ ਦੇ ਬਚਨਾਂ ਨਾਲ ਸਹਜੇ ਹੀ (ਕਥਾ ਨੂੰ ਹਿਰਦੇ ਵਿਚ) ਧਾਰਿਆ ਹੈ। ਤਿਸਨੂੰ ਹੋ ਗਿਆ ਹੈ ਗਿਆਨ ਦਾ ਪ੍ਰਗਾਸ ਤੇ ਅਗਜਾਨ ਮਿਟ ਗਿਆ ਹੈ, ਜਿਸ ਤਰਾਂ ਸੂਰਜ ਦੇ (ਚੜ੍ਹਨੇ ਤੇ) ਰਾਤ ਖਿੱਚੀ ਜਾਂਦੀਹੈ ( ਗਿਆਨ ਦੇ ਪ੍ਰਗਾਸ ਕਰਕੇ) ਜੋ ਦਿਸਨ ਵਿਚ ਨਹੀਂ ਆਂਵਦਾ ਜਿਥੇ ਮਨ ਦੀ

ਪਹੁੰਚ ਨਹੀਂ (ਉਸਨੂੰ) ਗੁਰਾਂ ਦੀ ਆਖੀ (ਸਿਖਜਾ ਅਨੁਸਾਰ) ਦੇਖਿਆ (ਜਾਣਿਆ) ਹੈ ॥ ੧੨ ॥

ਭਾਵ-ਹਰੀ ਨਾਮ ਦੀ ਸਿਖਜਾ ਦਾ ਨਿਰਣਾ ਹੈ ਕਿ ਇਸਦੇ ਸੁਣਨੇ ਤੇ ਮੰਨਨੇ ਕਰਕੇ ਇਹ ਕੁਝ ਹਾਸਲ ਹੁੰਦਾ ਹੈ, ਜਿਸਤਰਾਂ ਸੂਰਜ ਦੇ ਚੜ੍ਹਨੇ ਕਰਕੇ ਰਾਤ ਦਾ ਕੁਝ ਭੀ ਅੰਧੇਰਾ ਨਹੀਂ ਰਹਿੰਦਾ ਹੁੰਦਾ, ਇਸੇ ਤਰਾਂ ਗਿਆਨ ਪ੍ਰਗਾਸ ਕਰਕੇ ਅਗਜਾਨ ਦੀ ਕੋਈ ਅੰਸ ਭੀ ਨਹੀਂ ਰੇਂਹਦੀ, ਪਰ ਉਹ ਗਿਆਨ ਕਿਸ ਤਰਾਂ ਪ੍ਰਗਟ ਹੋਵੇ ? ਸਤਿਗੁਰਾਂ ਦੀ ਸਿੱਖਿਆ ਸੁਣਨੇ ਕਰਕੇ ਹੀ ਗਿਆਨ ਦਾ ਪ੍ਰਗਾਸ ਹੁੰਦਾ ਹੈ, ਇਸ ਲਈ ਇਹ ਉਚਾਰਨ ਕਰਕੇ ਦੱਸ ਦਿਤਾ ਹੈ ਕਿ 'ਸੋ ਦੇਖਿਆ ਗੁਰ-ਮੁਖਿ ਆਖੀ' ਸੋ ਗੁਰਾਂ ਦੇ ਮਖੋਂ ਆਖੀ ਹੋਈ ਸਿਖਜਾ ਦੇ ਅਨੁਸਾਰ ਦੇਖ ਲਿਆ ਹੈ ॥

## ਸਲੋਕ ਮ: ੩

**ਸਤਿਗੁਰੁ ਸੇਵੇ ਆਪਣਾ ਸੋ ਸਿਰ ਲੇਖੈ ਲਾਇ। ਵਿਚਹੁ ਆਪੁ ਗਵਾਇਕੈ ਰਹਨਿ ਸਚਿ ਲਿਵ ਲਾਇ। ਸਤਿਗੁਰ ਜਿਨੀ ਨ ਸੇਵਿਓ ਤਿਨਾ ਬਿਰਥਾ ਜਨਮੁ ਗਵਾਇ। ਨਾਨਕ ਜੋ ਤਿਸੁ ਭਾਵੈ ਸੋ ਕਰੇ ਕਹਣਾ ਕਿਛੂ ਨ ਜਾਇ ॥੧॥**

{ਸਿਰ=ਸਿਰ ਉਪਲਖ ਪੁਰਸ਼। ਆਪੁ=ਆਪਾ-ਭਾਵ,(ਹੰਕਾਰ)। }

ਅਰਥ-ਜੋ ਆਪਣੇ ਸਤਿਗੁਰੂ ਨੂੰ ਸੇਂਵਦਾ ਹੈ ਸੋ ਪੁਰਸ਼ ਲੇਖੇ ਵਿਚ ਲੱਗਦਾ ਹੈ; (ਅਪਨੇ) ਵਿਚੋਂ ਹੰਕਾਰ ਨਾਸ ਕਰਕੇ ਸੱਚ ਵਿਚ ਲਿਵ ਲਾ ਰਹੇ। (ਤੇ) ਜਿਨ੍ਹਾਂ ਨੇ ਸਤਿਗੁਰੂ ਨੂੰ ਨਹੀਂ ਸਿਮਰਿਆ ਤਿਨ੍ਹਾਂ ਨੇ ਬਿਰਥਾ ਜਨਮ ਗਵਾ ਦਿਤਾ ਹੈ, ਗੁਰੂ ਜੀ (ਕਹਿੰਦੇ ਹਨ) ਜੋ ਤਿਸ (ਪੁਰਸ਼ ਨੂੰ) ਭਾਂਵਦਾ ਹੈ ਸੋ ਕਰਦਾ ਹੈ ਕੁਝ ਕਹਿਆ ਨਹੀਂ ਜਾਂਦਾ (ਜੁ ਉਸਦਾ ਕੀ ਹਾਲ ਹੋਣਾ ਹੈ)।

ਭਾਵ-'ਸਤਿਗੁਰ ਤੇ ਜੁ ਮੁਹ ਫੇਰੇ ਮਥੇ ਤਿਨਿ ਕਾਲੇ' ਕਿਉਂਕਿ--'ਭੂਲੇ ਮਾਰਗ ਗੁਰਹਿ ਬਤਾਇਆ' ਜਿਸਨੇ ਭੁਲੇ ਹੋਏ ਨੂੰ ਰਸਤਾ ਦੱਸ ਕੇ ਸਾਨੂੰ ਮਜਲੇ ਮਕਸੂਦ ਤੇ ਪਹੁੰਚਨ ਦੇ ਯੋਗ ਕਰ ਦਿਤਾ ਹੈ ਉਸਦਾ ਉਪਕਾਰ ਬਹੁਤ ਹੈ ਤੇ ਜੋ ਉਸਦੇ ਉਪਕਾਰ ਨੂੰ ਹਮੇਸ਼ਾ ਯਾਦ ਰਖਦਾ ਹੈ ਉਸਦਾ ਤਾਂ ਆਯਾ ਸਫਲਾ ਹੈ, ਪਰ ਜੋ ਗੁਰੂ ਤੋਂ ਬੇਮੁਖ ਹੋਕੇ ਉਸਦੇ ਉਪਕਾਰ ਨੂੰ ਚੇਤੇ ਨਹੀਂ ਕਰਦਾ ਉਸਦਾ ਜਨਮ ਬਿਰਥਾ ਜਾਂਦਾ ਹੈ॥

ਮ: ੩

ਮਨੁ ਵੇਕਾਰੀ ਵੇੜਿਆ ਵੇਕਾਰਾ ਕਰਮੁ ਕਮਾਇ। ਦੂਜੈ ਭਾਇ ਅਗਿਆਨੀ ਪੂਜਦੇ ਦਰਗਹ ਮਿਲੈ ਸਜਾਇ। ਆਤਮ ਦੇਉ

**ਪੂਜੀਐ ਬਿਨੁ ਸਤਿਗੁਰ ਬੂਝ ਨ ਪਾਇ। ਜਪੁ ਤਪੁ ਸੰਜਮ ਭਾਣਾ ਸਤਿਗੁਰੂ ਕਾ ਕਰਮੀ ਪਲੈ ਪਾਇ। ਨਾਨਕ ਸੇਵਾ ਸੁਰਤਿ ਕਮਾਵਣੀ ਜੋ ਹਰਿ ਭਾਵੈ ਸੋ ਥਾਇ ਪਾਇ ॥੨॥**

{ਵੇਕਾਰੀ=ਬੁਰੇ ਕਰਮ ਕਰਨ ਵਾਲਾ। ਵੇੜ੍ਹਿਆ=ਵੇਹਰਿਆ, ਆਕੀ। ਵੇਕਾਰਾ=ਬੁਰੇ ਕਰਮ। ਆਤਮਾ ਦੇਉ=ਪ੍ਰਕਾਸ ਰੂਪ ਆਤਮਾਂ।ਭਾਣਾ=ਹੁਕਮ। ਕਰਮੀ=ਜਗਜਾਸੂ। ਪਲੈ=ਹਿਰਦੇ। ਥਾਇ ਪਾਇ=ਕਬੂਲ ਕਰੇ ॥}

ਅਰਥ-ਵਿਕਾਰੀ ਮਨ ਵੇਹਰਿਆ ਹੋਇਆ ਹੈ ਤੇ ਵਿਕਾਰਾਂ ਦੇ ਕਰਮ ਹੀ ਕਮਾਂਵਦਾ ਹੈ। ਮਾਯਾ ਦੇ ਪ੍ਰੇਮ ਨੂੰ ਅਗਜਾਨੀ ਪੂਜਦੇ ਹਨ (ਪਰ ਤਿਨ੍ਹਾਂ ਨੂੰ ਦਰਗਾਹ ਵਿਚ ਸਜ਼ਾ ਮਿਲੇਗੀ) ਪ੍ਰਕਾਸ਼ ਰੂਪ ਆਤਮਾ ਨੂੰ ਪੂਜੀਐ (ਪਰ ਤਿਸਦੀ) ਬਿਨਾਂ ਸਤਿਗੁਰੂ ਦੇ ਸਮਝ ਨਹੀਂ ਪੈਂਦੀ (ਜੋ) ਸਤਿਗੁਰ ਦਾ ਹੁਕਮ (ਮੰਨਦਾ ਹੈ ਸੋ ਹੀ) ਜਪ ਤਪ ਤੇ ਸੰਜਮ (ਦਾ ਫਲ) ਜਗਜਾਸੂ ਹਿਰਦੇ ਵਿਚ ਪਾਂਵਦਾ ਹੈ। ਸ੍ਰੀ ਗੁਰੂ ਜੀ ਕੈਂਹਦੇ ਹਨ (ਗੁਰਾਂ ਦੀ) ਸੇਵਾ ਸੁਰਤੀ ਕਰਕੇ (ਉਹ) ਕਮਾਵਨੀ ਕਰੀਏ ਜੋ ਹਰੀ ਕਬੂਲ ਕਰੇ ॥

ਭਾਵ—ਪਿਛਲੇ ਸਲੋਕ ਵਿਚ ਗੁਰੂ ਜੀ ਦੀ ਸੇਵਾ ਕਰਨ ਦਾ ਹੁਕਮ ਦਿਤਾ ਸੀ ਪਰ ਅਗਜਾਨੀ ਮਨ ਵਿਕਾ-

ਰਾਂ ਦੇ ਵਿਚ ਫਸਿਆ ਹੋਯਾ ਹੈ ਤੇ ਤਿਸ ਨੂੰ ਦਰਗਾਹ ਵਿਚ ਸਜਾ ਮਿਲੇਗੀ, ਇਸੇ ਲਈ ਆਤਮਾ ਦੇਉ ਨੂੰ ਪੂਜੀਐ ਤਾਂ ਫਲ ਹੈ, ਪਰ ਕੀਹ ਕੀਤਾ ਜਾਵੇ? ਤਿਸ ਦੀ ਸਤਿਗੁਰੂ ਦੇ ਬਗੈਰ ਸਮਝ ਨਹੀਂ ਪੈਂਦੀ। ਜੋ ਸਤਿਗੁਰੂ ਦਾ ਭਾਣਾ ਮੰਨਦੇ ਹਨ ਉਨ੍ਹਾਂ ਨੂੰ ਜਪ ਤਪ ਸੰਜਮ ਆਦਕਾਂ ਦਾ ਫਲ ਪ੍ਰਾਪਤ ਹੋ ਜਾਂਦਾ ਹੈ ॥

ਪਉੜੀ

ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਸਦਾ ਸੁਖ ਹੋਵੈ ਦਿਨ ਰਾਤੀ। ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਸਿਮਰਤ ਸਭਿ ਕਿਲਵਿਖ ਪਾਪ ਲਹਾਤੀ । ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਦਾਲਦੁ ਦੁਖ ਭੁਖ ਸਭ ਲਹਿ ਜਾਤੀ। ਹਰਿ ਹਰਿ ਨਾਮੁ ਜਪਹੁ ਮਨ ਮੇਰੇ ਮੁਖਿ ਗੁਰਮੁਖਿ ਪ੍ਰੀਤਿ ਲਗਾਤੀ। ਜਿਤੁ ਮੁਖਿ ਭਾਗੁ ਲਿਖਿਆ ਧੁਰਿ ਸਾਚੈ ਹਰਿ ਤਿਤੁ ਮੁਖਿ ਨਾਮੁ ਜਪਾਤੀ ॥ ੧੩ ॥

{ਕਿਲਵਿਖ = ਭਾਰੇ। ਦਾਲਦੁ = ਦਲਿੱਦ੍ਰ।
ਮੁਖਿ = ਮੁਖੀ, ਪ੍ਰਧਾਨ। ਤਿਤੁ = ਤਿਸ।}

ਅਰਥ–(ਹੇ) ਮੇਰੇ ਮਨ ਹਰੀ (ਦੇ) ਹਰਿ ਨਾਮ ਨੂੰ ਜਪ, ਜਿਸ ਕਰਕੇ ਸਦਾ ਦਿਨ ਰਾਤ ਸੁਖ ਹੋਵੇ। (ਹੇ) ਮੇਰੇ ਮਨ ਹਰਿਹਰਿ ਨਾਮਜਪ ਜਿਸਦੇਸਿਮਰਨੇ ਕਰਕੇਵਡਿਆਂ ਤੋਂ ਵਡੇ ਪਾਪ ਲੈਹ ਜਾਨ।ਮੇਰੇ ਪਿਆਰੇ ਹਰਿਹਰਿ ਨਾਮ ਨੂੰ ਜਪ ਜਿਸ ਕਰਕੇ ਦਲਿੱਦ੍ਰ ਦਾ ਦੁਖ ਤੇ ਭੁਖ ਲੈਹਜਾਵੇ। ਗੁਰਾਂ ਦੇ ਸਨਮੁਖ ਹੋਕੇ (ਹੇ) ਮੇਰੇ ਮਨ ਹਰਿ ਹਰਿ ਨਾਮ ਨੂੰ ਜਪ ਜੋ ਮੁਖੀ (ਵਾਹਿਗੁਰੂ) ਨਾਲ ਪ੍ਰੀਤ ਲਗੇ। ਜਿਸਦੇ ਮਸਤਕ ਤੇ ਧੁਰੋਂ ਸਚੇ ਨੇ ਭਾਗ ਲਿਖਿਆ ਹੈ ਤਿਸਦੇ ਮੁਖੋਂ ਨਾਮ ਜਪਿਆ ਜਾਂਦਾ ਹੈ ॥ ੧੩ ॥

ਭਾਵ–ਹਰੀ ਦੇ ਨਾਮ ਸਿਮਰਨੇ ਕਰਕੇ ਹੀ ਸਭ ਦੁਖ ਭੁਖ ਪਾਪ ਆਦਕ ਦੂਰ ਹੁੰਦੇ ਹਨ। ਇਨ੍ਹਾਂ ਸੰਪੂਰਨਾਂ ਦਾ ਹੀ ਨਿਰਣਾ ਹੈ ਕਿਉਂਕਿ ਉਸਦੇ ਬਿਨਾਂ ਹੋਰ ਕੋਈ ਜਗਾ ਨਹੀਂ, ਇਸੇ ਕਰਕੇ ਹੀ ਉਸਨੂੰ ਸਭ ਥੋਕਾਂ ਦਾ ਮੂਲ ਕਾਰਣ ਤੇ ਪਾਪਾਂ ਦਾ ਨਾਸ਼ਕ ਮੰਨਿਆ ਹੈ।

ਸਲੋਕ ਮ: ੩

**ਸਤਿਗੁਰੁ ਜਿਨੀ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ। ਅੰਤਰਿ ਗਿਆਨੁ ਨ ਆਇਓ ਮਿਰਤਕੁ ਹੈ ਸੰਸਾਰਿ। ਲਖ ਚਉਰਾਸੀਹ ਫੇਰੁ ਪਇਆ ਮਰਿ ਜੰਮੈ ਹੋਇ ਖੁਆਰੁ।**

**ਸਤਿਗੁਰ ਕੀ ਸੇਵਾ ਸੋ ਕਰੇ ਜਿਸਨੋ ਆਪਿ ਕਰਾਏ ਸੋਇ। ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਕਰਮਿਪ ਰਾਪਤਿ ਹੋਇ। ਸਚਿ ਰਤੇ ਗੁਰ ਸਬਦਿ ਸਿਉ ਤਿਨ ਸਚੀ ਸਦਾ ਲਿਵ ਹੋਇ। ਨਾਨਕ ਜਿਸਨੋ ਮੇਲੇ ਨ ਵਿਛੜੈ ਸਹਜਿ ਸਮਾਵੈ ਸੋਇ॥੧॥**

{ ਮਿਰਤਕ=ਮੁਰਦਾ। ਫੇਰ=ਗੇੜ। ਨਿਧਾਨ=ਖਜਾਨਾ ਕਰਮਿ=ਭਾਗਾਂ। ਸਚਿ=ਵਾਹਿਗੁਰੂ। ਸਿਉ=ਨਾਲ, ਸਾਥ। ਲਿਵ = ਪ੍ਰੀਤ। ਸਹਜਿ = ਗਿਆਨ। }

ਅਰਥ—ਜਿਨਾਂ ਨੇ ਸਤਿਗੁਰੂ ਦੀ ਸੇਵਾ ਨਹੀਂ ਕੀਤੀ (ਤੇ) ਸਬਦ ਦਾ ਵੀਚਾਰ ਭੀ ਨਹੀਂ ਕੀਤਾ, ਹਿਰਦੇ ਵਿਚ ਗਿਆਨ ਦਾ ਪ੍ਰਗਾਸ ਨਹੀਂ ਹੋਯਾ (ਸੋ ਪੁਰਸ਼) ਸੰਸਾਰ ਵਿਚ ਮਰਦਾ ਹੈ। (ਉਸਨੂੰ) ਚੌਰਾਸੀ*ਲੱਖ ਜੂਨ ਦਾ ਫੇਰ

---

*ਨੌਂ ਲਖ ਕਿਸਮ ਦੇ ਜੀਵ ਜਲ ਵਾਸੀ, ਦਸ ਲਖ ਪ੍ਰਕਾਰ ਦੇ ਅੰਡਜ, ਵੀਹ ਲਖੂ ਬ੍ਰਿਖ ਆਦਕ ਹਨ, ਗਯਾਰਾਂ ਲਖ ਪ੍ਰਕਾਰ ਦੇ ਪੇਟ ਬਲ ਨਾਲ ਚਲਨ ਵਾਲੇ ਕਿਰਮ ਆਦਿਕ, ਤੀਹ ਲੱਖ ਪ੍ਰਕਾਰ ਦੇ ਚਾਰ ਪਾਏ ਪਸੂ ਔਰ ਚਾਰ ਲਖ ਪ੍ਰਕਾਰ ਦੇ ਮਨੁਖ ਆਦਕ ਹਨ, ਇਹ ਕਿਤਨਿਆਂ ਦਾ ਮਤ ਹੈ ਪਰ ਗੁਰਬਾਣੀ ਵਿਚ "ਬੈਆਲੀਸ ਲਖ ਜੀਅ ਜਲ ਮਹਿ ਹੋਤੇ" ਲਿਖਿਆ ਹੈ॥

ਪਇਆ ਹੈ (ਤੇ ਓਹ) ਖੁਆਰ ਹੋਕੇ ਮਰਦਾ ਜੰਮਦਾ ਹੈ। ਸਤਿਗੁਰਾਂ ਦੀ ਸੇਵਾ ਉਹ ਕਰੇ ਜਿਸਤੋਂ (ਵਾਹਿਗੁਰੂ ਆਪ ਕਰਾਵੇ) ਸਤਿਗੁਰਾਂ ਵਿਚ ਨਾਮ ਦਾ ਖਜਾਨਾ ਹੈ (ਪਰ) ਭਾਗਾਂ ਵਾਲਿਆਂ ਨੂੰ ਪ੍ਰਾਪਤ ਹੁੰਦਾ ਹੈ। ਗੁਰਾਂ ਦੇ ਉਪਦੇਸ਼ ਕਰਕੇ ਸਚੇ (ਨਾਲ) ਮਿਲੇ ਹਨ, ਤਿਨ੍ਹਾਂ ਦੀ ਸਦਾ ਸਚੀ ਪ੍ਰੀਤ ਹੋਈ ਹੈ। ਗੁਰੂ ਜੀ ਕਹਿੰਦੇ ਹਨ ਜਿਸਨੂੰ ਮੇਲੇ (ਸੋ ਮੁੜ) ਨਹੀਂ ਵਿਛੜਦਾ (ਕਿਉਂਕਿ) ਸੋ ਗਜਾਨ ਵਿਚ ਸਮਾ ਜਾਂਦਾ ਹੈ ॥ ੧ ॥



ਭਾਵ—"ਅਤਿ ਸੁੰਦਰ ਕੁਲੀਨ ਚਤਰ ਮੁਖ ਙਿਆਨੀ ਧਨਵੰਤ। ਮਿਰਤਕ ਕਹੀਐ ਨਾਨਕਾ ਜਿਹ ਪ੍ਰੀਤ ਨਹੀ ਭਗਵੰਤ" ਇਸ ਸ਼ਲੋਕ ਦਾ ਭੀ ਏਹੀ ਭਾਵ ਹੈ ਕਿ ਜੋ ਗੁਰੂ ਦੀ ਸੇਵਾ ਨਹੀਂ ਕਰਦਾ ਸੋ ਮੁਰਦਾ ਹੈ ਕਿਉਂਕਿ ਉਸਨੂੰ ਗਜਾਨ ਦਾ ਪ੍ਰਕਾਸ਼ ਨਹੀਂ। ਇਸੇ ਲਈ ਉਸਨੂੰ ਚੁਰਾਸੀ ਦਾ ਗੇੜ ਪਿਆ ਹੈ ਤੇ ਜੰਮਦਾ ਮਰਦਾ ਹੈ। ਪਰ ਜੇ ਸਤਿਗੁਰੂ ਨੂੰ ਮਿਲੇ ਤਾਂ ਇਸ ਦੁਖ ਦੇ ਮੂੰਹੋਂ ਛੁਟ ਜਾਵੇ ॥

ਮਹਲਾ ੩

**ਸੋ ਭਗਉਤੀ ਜੋ ਭਗਵੰਤੈ ਜਾਣੈ। ਗੁਰ-ਪ੍ਰਸਾਦੀ ਆਪੁ ਪਛਾਣੈ। ਧਾਵਤੁ ਰਾਖੈ ਇਕਤੁ ਘਰਿ ਆਣੈ। ਜੀਵਤ ਮਰੈ ਹਰਿ ਨਾਮੁ ਵਖਾਣੈ। ਐਸਾ ਭਗਉਤੀ ਉਤਮ ਹੋਇ। ਨਾਨਕ ਸਚ ਸਮਾਵੈ ਸੋਇ ॥੨॥**

{ਭਗਉਤੀ = ਇਕ ਭੇਖ । ਧਾਵਤੁ = ਚਲਦਾ।
ਇਕਤੁ = ਏਕਤਾ । }

ਅਰਥ–ਜੋ ਭਗਵੰਤ ਨੂੰ ਜਾਣਦਾ ਹੈ ਸੋ ਭਗਉਤੀ (ਕਿਉਂਕਿ ਉਸਨੇ) ਗੁਰਾਂ ਦੀ ਕ੍ਰਿਪਾ ਕਰਕੇ ਆਪ ਨੂੰ ਪਛਾਨਿਆਂ ਹੈ (ਸੋ) ਏਕਤਾ ਦੇ ਘਰ ਵਿਚ ਲਿਆ ਕੇ ਚਲਦੇ ਮਨ ਨੂੰ ਰੋਕ ਰਖੇ। ਗੁਰੂ ਜੀ ਕਹਿੰਦੇ ਹਨ ਸੋ ਸਚ ਵਿਚ ਸਮਾਂਵਦਾ ਹੈ ॥

ਭਾਵ--ਭਗਉਤੀ ਭੇਖ ਦਾ ਨਿਰਣਾ ਹੈ ਕਿ ਭਗਵਤੀ ਦੇ ਪੂਜਨ ਕਰਨੇ ਕਰਕੇ ਭਗਉਤੀ ਨਹੀਂ, ਸਗੋਂ ਉਸਤੋਂ ਉਲਟ ਜੋ ਭਗਵਤੀ ਨੂੰ ਛੱਡਕੇ ਭਗਵੰਤ ਨੂੰ ਜਾਣਦਾ ਹੈ ਤੇ ਗੁਰਾਂ ਦੀ ਕ੍ਰਿਪਾ ਕਰਕੇ ਧਾਂਵਦੇ ਮਨ ਨੂੰ ਰੋਕਦਾ ਹੈ ਸੋਈ ਭਗਉਤੀ ਹੈ ਇਨ੍ਹਾਂ ਤੋਂ ਬਿਨਾਂ ਸਾਰੇ ਪਖੰਡੀ ਮੰਨੇ ਜਾ ਸਕਦੇ ਹਨ॥

ਮ: ੩

**ਅੰਤਰਿ ਕਪਟੁ ਭਗਉਤੀ ਕਹਾਏ। ਪਾਖੰਡਿ ਪਾਰਬ੍ਰਹਮੁ ਕਦੇ ਨ ਪਾਏ। ਪਰਨਿੰਦਾ ਕਰੇ ਅੰਤਰਿ ਮਲੁ ਲਾਏ। ਬਾਹਰਿ ਮਲੁ ਧੋਵੈ ਮਨ ਕੀ ਜੂਠਿ ਨ ਜਾਏ। ਸਤਸੰਗਤਿ ਸਿਉ ਬਾਦੁ ਰਚਾਏ। ਅਨਦਿਨੁ ਦੁਖੀਆ ਦੂਜੈ ਭਾਇ ਰਚਾਏ। ਹਰਿ ਨਾਮੁ ਨ ਚੇਤੈ**

## ਬਹੁ ਕਰਮ ਕਮਾਏ । ਪੂਰਬ ਲਿਖਿਆ ਸੁ ਮੇਟਣਾ ਨ ਜਾਇ। ਨਾਨਕ ਬਿਨੁ ਸਤਿਗੁਰ ਸੇਵੇ ਮੋਖੁ ਨ ਪਾਏ ॥੩॥

{ਮਲ =ਕਪਟ । ਬਾਦੁ = ਝਗੜਾ । ਅਨਦਿਨ = ਰਾਤ ਦਿਨ । ਮੋਖ = ਮੁਕਤੀ । }

ਅਰਥ--ਹਿਰਦੇ ਵਿਚ ਤਾਂ ਕਪਟ (ਕਰਦਾ ਹੈ) ਤੇ ਬਾਹਰੋਂ ਭਗਉਤੀ ਕਹਾਉਂਦਾ (ਹੈ) ਪਖੰਡ ਕਰਕੇ ਪਾਰ ਬ੍ਰਹਮ ਕਦੇ ਨਹੀਂ ਪਾਈਦਾ । ਹਿਰਦੇ ਵਿਚ ਕਪਟ ਰਖਕੇ ਪਰਾਈ ਨਿੰਦਾ ਕਰਦਾ ਹੈ। ਬਾਹਰ ਦੀ ਮੈਲ ਧੋਤਿਆਂ (ਕੀ ਬਣਦਾ ਹੈ ਜੇ) ਮਨ ਦੀ ਮੈਲ ਨ ਜਾਵੇ । ਸਤਸੰਗਤ ਨਾਲ ਝਗੜਾ ਕਰਦਾ ਹੈ । ਰਾਤ ਦਿਨ ਮਾਯਾ ਦੇ ਪ੍ਰੇਮ ਕਰਨੇ ਕਰਕੇ ਦੁਖੀ ਹੁੰਦਾ ਹੈ । ਹਰੀ ਨਾਮ ਨੂੰ ਨਹੀਂ ਯਾਦ ਕਰਦਾ (ਤੇ) ਬਹੁਤੇ ਕਰਮ ਕਮਾਂਵਦਾ (ਹੈ) ਧੁਰ ਦਾ ਲਿਖਿਆ (ਹੋਯਾ) ਸੁ ਮੇਟਿਆ ਨਹੀਂ ਜਾਂਦਾ । ਗੁਰੂ ਜੀ ਕਹਿੰਦੇ ਹਨ ਬਿਨਾਂ ਸਤਿਗੁਰੂ ਦੇ ਸੇਵਨ ਤੇ ਮੁਕਤੀ ਨਹੀਂ ਪਾਈਦੀ ॥

ਭਾਵ—ਪਿਛਲੇ ਸ਼ਲੋਕ ਦਾ ਭਾਵ ਹੀ ਇਥੇ ਦਸਿਆ ਹੈ, ਕਿਉਂਕਿ ਇਹ ਉਨ੍ਹਾਂ ਭਗਉਤੀਆਂ ਦਾ ਫ਼ੋਟੋ ਹੈ ਜੋ ਉਸ ਵੇਲੇ ਗੁਰੂ ਜੀ ਨੇ ਦੇਖੇ ਸਨ ਕਿ ਬਾਹਰੋਂ ਹੋਰ ਤੇ ਅੰਦਰੋਂ ਹੋਰ, ਅਰਥਾਤ ਬਾਹਰੋਂ ਤਾਂ ਸੰਤ ਸਿਦੇ ਹਨ ਤੇ ਅੰਦਰੋਂ ਕਪਟੀ ਹਨ । ਜਿਸ ਕਪਟ ਕਰਕੇ ਸਤਿ ਸੰਗਤ

ਦੀ ਭੀ ਈਰਖਾ ਕਰਦੇ ਹਨ ਤੇ ਰਾਤ ਦਿਨ ਮਾਯਾ ਦਾ ਪਿਆਰ ਹੈ ਵਾਹਿਗੁਰੂ ਦਾ ਪਿਆਰ ਨਹੀਂ ॥

ਪਉੜੀ

**ਸਤਿਗੁਰੁ ਜਿਨੀ ਧਿਆਇਆ ਸੇ ਕੜਿਨ ਸਵਾਹੀ। ਸਤਿਗੁਰੁ ਜਿਨੀ ਧਿਆਇਆ ਸੇ ਤ੍ਰਿਪਤਿ ਅਘਾਹੀ। ਸਤਿਗੁਰ ਜਿਨੀ ਧਿਆਇਆ ਤਿਨ ਜਮ ਡਰੁ ਨਾਹੀ। ਜਿਨ ਕਉ ਹੋਆ ਕ੍ਰਿਪਾਲੁ ਹਰਿ ਸੇ ਸਤਿ-ਗੁਰ ਪੈਰੀ ਪਾਹੀ। ਤਿਨ ਐਥੈ ਓਥੈ ਮੁਖ ਉਜਲੇ ਹਰਿ ਦਰਗਹ ਪੈਧੇ ਜਾਹੀ ॥ ੧੪ ॥**

{ਕੜਿਨ=ਪਕੜਦੇ ਹਨ। ਸਵਾਹੀ=ਸਵੇਰੇ, ਸਾਰੇ। ਪੈਧੇ=ਵਡਿਆਏ।}

ਅਰਥ–ਜਿਨਾਂ ਨੇ ਸਤਿਗੁਰੂ ਨੂੰ ਧਿਆਇਆ ਸੋ ਸਾਰੇ (ਇੰਦ੍ਰਿਆਂ ਨੂੰ ਸਾਵਧਾਨ ਹੋਕੇ) ਰੋਕਦੇ (ਹਨ) ਜਿਨਾਂ ਨੇ ਸਤਿਗੁਰੂ ਨੂੰ ਧਿਆਇਆ ਸੇ ਤ੍ਰਿਪਤ ਹੋਕੇ ਰੱਜ ਜਾਂਦੇ ਹਨ। ਜਿਨਾਂ ਨੇ ਸਤਿਗੁਰ ਧਿਆਇਆ ਹੈ ਤਿਨਾਂ ਨੂੰ ਜਮਦਾ ਡਰ ਨਹੀਂ ਜਿਨ੍ਹਾਂ ਤੇ ਹਰੀ ਕ੍ਰਿਪਾਲ ਹੋਇਆ ਹੈ ਸੋ ਸਤਿਗੁਰੂ ਦੀ ਪੈਰੀਂ ਪੈਂਦੇ ਹਨ। ਤਿਨਾਂ ਦਾ ਇਥੇ (ਇਸ ਲੋਕ ਵਿਚ) ਓਥੇ (ਪ੍ਰਲੋਕ ਵਿਚ) ਮੁਖ ਉਜਲਾ

ਹੈ (ਤੇ) ਹਰੀ ਦੀ ਦਰਗਾਹ ਵਿਚ (ਉਹ) ਵਡਿਆਏ ਜਾਂਦੇ ਹਨ ॥ ੧੪ ॥

ਭਾਵ-ਇਥੇ ਫਿਰ ਸਤਿਗੁਰੂ ਦੀ ਵਡਿਆਈ ਦਾ ਵਰਨਣ ਕਰਦੇ ਹਨ ਕਿਉਂਕਿ "ਗੁਰ ਬਿਨ ਘੋਰ ਅੰਧਾਰ ਗੁਰੂ ਬਿਨ ਸਮਝ ਨਾ ਆਵੈ" ਅਰਥਾਤ ਸਭ ਕੰਮ ਗੁਰੂ ਤੋਂ ਹੀ ਪ੍ਰਾਪਤ ਹੁੰਦੇ ਹਨ ਇਸੇ ਲਈ ਗੁਰੂ ਜੀ ਬਹੁਤ ਹੀ ਗੁਰੂ ਦੀ ਵਡਿਆਈ ਕਰਦੇ ਹਨ ਕਿ ਜੋ ਗੁਰੂ ਨੂੰ ਮਿਲਦੇ ਹਨ ਉਨ੍ਹਾਂ ਨੇ ਇੰਦ੍ਰੀਆਂ ਨੂੰ ਭੀ ਜਿਤ ਲਿਆ ਹੈ ਬਸ ਜਦ ਮਨ ਜਿੱਤਿਆ ਤਾਂ ਸਾਰੇ ਕੰਮ ਫਤੇ ਹੋ ਜਾਂਦੇ ਹਨ, ਨਾ ਤਿਨਾਂ ਨੂੰ ਜਮ ਦਾ ਡਰ ਨਾ ਹੀ ਤਿਨਾਂ ਨੂੰ ਕੋਈ ਭੁਖ ਨਾ ਤੇਹ ਅਰਥਾਤ ਸਭ ਤੁਰਾਂ ਉਹ ਹੱਜ ਜਾਂਦੇ ਹਨ।

ਸਲੋਕ ਮਃ ੩

**ਜੋ ਸਿਰ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ। ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ ॥੧॥**

{ਸਾਂਈ=ਵਾਹਿਗੁਰੂ। ਡਾਰਿ=ਕਟ। ਪਿੰਜਰ=ਸਰੀਰ। ਬਿਰਹਾ=ਵਿਛੋੜਾ ਜਨਜ ਪ੍ਰੇਮ। ਜਾਰਿ=ਸਾੜ।}

ਅਰਥ-ਜੋ ਸਿਰ ਵਾਹਿਗੁਰੂ ਅਗੇ ਨਹੀਂ ਨਿਉਂਦਾ ਸੋ ਸਿਰ ਕਟ ਦਿਓ। ਗੁਰੂ ਜੀ ਕਹਿੰਦੇ ਹਨ ਜਿਸ ਸਰੀਰ ਵਿਚ ਪ੍ਰੇਮ ਨਹੀਂ ਉਸ ਸਰੀਰ ਨੂੰ ਭੀ ਨਾਲ ਹੀ ਲੈਕੇ ਸਾੜੋ ॥ ੧ ॥

ਭਾਵ-"ਸੀਸ ਸੁਹਾਵਾ ਚਰਨੀ" ਸਿਰ ਤਦ ਸੋਭ

ਨੀਕ ਹੈ ਜੇ ਚਰਨਾ ਤੇ ਫਿਰੇ, ਭਲਾ ਜੋ ਚਰਨਾ ਤੇ ਨਹੀਂ ਫਿਰਦਾ ਤਾਂ ਉਸਦਾ ਕੀਹ ਕਰਨਾ ਹੈ, ਰਖਕੇ ਉਸਨੂੰ ਕਟਨਾ ਹੀ ਚੰਗਾ ਹੈ ਤੇ ਜੋ ਸਰੀਰ ਕਰਕੇ ਪ੍ਰੇਮ ਨਹੀਂ ਕਰਦਾ ਸੋ ਸਰੀਰ ਭੀ ਸਾੜੋ, ਸਿਧਾਂਤ ਇਹੀ ਹੈ ਕਿ ਮਨ ਤਨ ਕਰਕੇ ਵਾਹਿਗੁਰੂ ਦਾ ਹੀ ਚਿੰਤਨ ਕਰਨਾ ਚੰਗਾ ਹੈ ।

ਮ: ੫

## ਮੁੰਢਹੁ ਭੁਲੀ ਨਾਨਕਾ ਫਿਰਿ ਫਿਰਿ ਜਨਮਿ ਮੁਈਆਸੁ । ਕਸਤੂਰੀ ਕੈ ਭੋਲੜੈ ਗੰਦੇ ਡੁੰਮਿ ਪਈਆਸੁ ॥ ੨ ॥

{ ਮੁੰਢਹੁ=ਅਧਿਸ਼੍ਟਾਂਨ, ਆਸਰਾ (ਵਾਹਿਗੁਰੂ) । ਮੁਈਆਸ=ਮਰਦੀ ਹੈ। ਕਸਤੂਰੀ=ਖੁਸ਼ੀ, ਸੁਖ। ਭੋਲੜੇ=ਭੁਲੇਖੇ । ਗੰਦੇ ਡੁੰਮਿ=ਗੰਦਾ ਚਲ੍ਹਾ (ਵਿਸ਼ੇ)। }

ਅਰਥ—(ਸਰਬ ਦੇ) ਆਸਰੇ ਰੂਪ ਵਾਹਿਗੁਰੂ ਤੋਂ ਭੁਲਨੇ ਕਰਕੇ ਮੁੜ ਮੁੜ ਕੇ ਜੰਮਦੀ ਮਰਦੀ ਹੈ, ਗੁਰੂ ਜੀ (ਕਹਿੰਦੇ ਹਨ) ਖੁਸ਼ੀ ਦੀ ਭੁਲਾਵਟ ਵਿਚ ਗੰਦੇ ਚਲ੍ਹੇ (ਵਿਸ਼ਿਆਂ) ਵਿਚ ਡਿੱਗਦੀ ਹੈ ॥ ੨ ॥

ਭਾਵ—ਜਿਸਤਰਾਂ ਹਰਨ ਦੀ ਨਾਭੀ ਵਿਚ ਕਸਤੂਰੀ ਦਾ ਨਾਪਾ ਹੁੰਦਾ ਹੈ ਪਰ ਜਦੋਂ ਪਿਛਲੇ ਪਾਸਿਓਂ ਹਵਾ ਉਸਦੇ ਨਾਲ ਸਪਰਸ਼ ਕਰਕੇ ਆਵੇ ਤਾਂ ਉਸਦੀ ਸੁਗੰਧੀ ਵਿਚ ਭੁਲਕੇ 'ਝਾੜ ਮਿਰਗ ਭਾਲੇ' ਝਾੜੀਆਂ ਨੂੰ ਭਾਲਦਾ ਹੈ ਤੇ ਜਾਣਦਾ ਹੈ ਕਿ ਇਥੋਂ ਸੁਗੰਧੀ ਆਈ ਹੈ, ਪਰ ਉਹ

ਸੁਗੰਧੀ ਉਸਦੇ ਸਰੀਰ ਵਿਚੋਂ ਆਵਨ ਕਰਕੇ ਉਸਨੂੰ ਝਾੜੀਆਂ ਵਿਚੋਂ ਕੁਝ ਪ੍ਰਾਪਤ ਨਹੀਂ ਹੁੰਦਾ ਇਸੇਤਰਾਂ ਜੀਵ ਦੀ ਦਸ਼ਾ ਹੈ, ਵਿਸ਼ਿਆਂ ਨੂੰ ਭੋਗਦਾ ਹੋਯਾ ਇਹ ਜਾਣਦਾ ਹੈ ਕਿ ਇਹ ਅਨੰਦ ਇਨ੍ਹਾਂ ਦੇ ਵਿਚੋਂ ਆਉਂਦਾ ਹੈ, ਪਰ ਉਹ ਅਨੰਦ ਵਾਸਤਵ ਵਿਚ ਇਸਦੇ ਅਪਨੇ ਸਰੀਰ ਵਿਚੋਂ ਹੈ।ਇਸ ਵਾਰਤਾ ਨੂੰ ਨਾ ਜਾਣ ਕਰਕੇ ਪੁਰਸ਼ ਵਿਸ਼ਿਆਂ ਵਿਚ ਖਚਤ ਹੈ ਇਸਦਾ ਫਲ ਜੰਮਦਾ ਤੇ ਮਰਦਾ ਹੈ।

ਪਉੜੀ

ਸੋ ਐਸਾ ਹਰਿ ਨਾਮੁ ਧਿਆਈਐ ਮਨ ਮੇਰੇ ਜੋ ਸਭਨਾ ਉਪਰਿ ਹੁਕਮੁ ਚਲਾਇ। ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ ਜੋ ਅੰਤੀ ਅਉਸਰਿ ਲਏ ਛਡਾਇ। ਸੋ ਐਸਾ ਹਰਿ ਨਾਮੁ ਜਪਿਐ ਮਨ ਮੇਰੇ ਜੁ ਮਨ ਕੀ ਤ੍ਰਿਸਨਾ ਸਭ ਭੁਖ ਗਵਾਇ। ਸੋ ਗੁਰਮੁਖਿ ਨਾਮੁ ਜਪਿਆ ਵਡਭਾਗੀ ਤਿਨ ਨਿੰਦਕ ਦੁਸਟ ਸਭਿ ਪੈਰੀ ਪਾਇ। ਨਾਨਕ ਨਾਮੁ ਅਰਾਧਿ ਸਭਨਾ ਤੇ ਵਡਾ ਸਭਿ ਨਾਵੈ ਅਗੈ ਆਣਿ ਨਿਵਾਇ ॥ ੧੫ ॥

{ਧਿਆਈਐ=ਯਾਦ ਕਰੀਏ । ਅਉਸਰ=ਵੇਲੇ।
ਤ੍ਰਿਸਨਾਂ=ਜੋੜਨ ਦੀ ਆਸਾ।ਭੁਖ=ਖਾਨ ਦੀ ਆਸ਼ਾ।
ਨਿੰਦਕ=ਨਿੰਦਾ ਕਰਨ ਵਾਲੇ।}

ਅਰਥ-ਸੋ ਐਸੇ ਹਰੀ ਦਾ ਨਾਮ(ਹੇ ਮੇਰੇ)ਮਨ ਯਾਦ ਕਰੀਏ ਜੋ ਸਾਰਿਆਂ ਉਪਰ ਹੁਕਮ ਕਰਦਾ ਹੈ। (ਹੇ) ਮੇਰੇ ਮਨ ਸੋ ਹਰੀ ਦਾ ਨਾਮ ਐਸਾ ਜਪੀਏ ਜੋ (ਖੁਸ਼ ਹੋਕੇ) ਅੰਤਵੇਲੇ ਛੁੜਾ ਲਵੇ।(ਹੇ) ਮੇਰੇ ਮਨ ਸੋ ਹਰੀ ਦਾ ਐਸਾ ਨਾਮ ਜਪੀਏ ਜੋ ਮਨ ਦੀ ਤ੍ਰਿਸਨਾ ਤੇ ਭੁੱਖ ਦੋਵੇਂ ਹੀ ਦੂਰ ਕਰ ਦੇਵੇ। ਸੋ ਨਾਮ ਵਡੇ ਭਾਗਾਂ ਵਾਲਿਆਂ ਨੇ ਗੁਰਾਂ ਦੇ ਸਨਮੁਖ ਹੋਕੇ ਜਪਿਆ ਹੈ ਤਿਸਦੇ (ਪ੍ਰਤਾਪ ਕਰਕੇ) ਨਿੰਦਾ ਕਰਨ ਵਾਲੇ ਦੁਸ਼ਟ ਪਾਪੀ ਸਭ ਆ ਕੇ ਪੈਰੀਂ ਪਏ ਹਨ। ਗੁਰੂ ਜੀ (ਕਹਿੰਦੇ ਹਨ) ਨਾਮ ਨੂੰ ਅਰਾਧਨ (ਵਾਲਾ) ਸਾਰਿਆਂ ਤੋਂ ਵਡਾ(ਹੈ ਕਿਉਂਕਿ) ਨਾਮ ਅਗੇ ਸਾਰੇ ਆਕੇ ਨਿਉਂਦੇ ਹਨ ॥ ੧੫ ॥

ਭਾਵ--ਇਸਦੇ ਵਿਚ ਵਾਹਿਗੁਰੂ ਨਾਮ ਦੀ ਮਹਤਤਾ ਹੈ ਕਿ ਨਾਮ ਨੂੰ ਜਪਕੇ ਨਾਮੀ ਨਾਲ ਅਭੇਦ ਹੋ ਜਾਂਦਾ ਹੈ, ਜਦ ਅਭੇਦ ਹੋ ਜਾਂਦਾ ਹੈ ਤਾਂ ਨਾਂ ਭੁਖ ਨਾਂ ਤੇਹ ਸਗੋਂ 'ਦੁਖ ਪਰ ਹਰਿ ਸੁਖ ਘਰ ਲੈ ਜਾਇ' ਅਤੇ ਉਹ ਸਾਰਿਆਂ ਤੋਂ ਵਡਾ ਹੁੰਦਾ ਹੈ ਕਿਉਂਕਿ 'ਸੋਈ ਵਡਾ ਜਿਨ ਰਾਮ ਲਿਵ ਲਾਈ' ਇਸੇ ਕਰਕੇ ਉਸਦੇ ਅਗੇ ਸਾਰੇ ਆ ਕੇ ਨਿਉਂਦੇ ਹਨ। ਕੀ ਕਾਰਣ ? 'ਜਿਨ ਜਾਤਾ ਸੋ ਤਿਸਹੀ ਜੇਹਾ'।

ਸਲੋਕ ਮ: ੩

ਵੇਸ ਕਰੇ ਕੁਰੂਪਿ ਕੁਲਖਣੀ ਮਨਿ ਖੋਟੈ ਕੂੜਿਆਰਿ।ਪਿਰਕੈ ਭਾਣੈ ਨਾ ਚਲੈ ਹੁਕਮੁ ਕਰੇ ਗਾਵਾਰਿ।ਗੁਰਕੈ ਭਾਣੈ ਜੋ ਚਲੈ ਸਭਿ ਦੁਖ ਨਿਵਾਰਣ ਹਾਰਿ। ਲਿਖਿਆ ਮੇਟਿ ਨ ਸਕੀਐ ਜੋ ਧੁਰਿ ਲਿਖਿਆ ਕਰਤਾਰਿ। ਮਨੁ ਤਨੁ ਸਉਪੇ ਕੰਤ ਕਉ ਸਬਦੇ ਧਰੇ ਪਿਆਰੁ।ਬਿਨੁ ਨਾਵੈ ਕਿਨੈ ਨ ਪਾਇਆ ਦੇਖਹੁ ਰਿਦੈ ਬਿਚਾਰਿ। ਨਾਨਕ ਸਾ ਸੁਆਲਿਓ ਸੁਲਖਣੀ ਜਿ ਰਾਵੀ ਸਿਰਜਨ ਹਾਰਿ ॥੧॥

{ਵੇਸ=ਭੇਸ। ਕੁਰੂਪਿ=ਭੈੜਾ ਰੂਪ। ਕੁਲਖਣੀ=ਭੈੜੇ ਲਖ਼ਨ। ਪਿਰ=ਪਤੀ। ਭਾਣੈ=ਹੁਕਮ। ਗਵਾਰ=ਮੂਰਖ। ਨਿਵਾਰਨ=ਦੂਰ। ਹਾਰਿ=ਵਾਲਾ। ਕਰਤਾਰਿ=ਜਿਸਦੇਹਥਾਂਵਿਚਤਾਰ(ਸ਼ਕਤੀ)ਹੈ।ਸਉਪੇ=ਭੇਟ ਕਰੇ। ਸਾ=ਉਹ। ਸੁਆਲਿਓ=ਸੁੰਦਰ। ਸੁਲਖਣੀ=ਚੰਗੇ ਲਛਨਾਂ ਵਾਲੀ। ਜਿ=ਜੋ। ਰਾਵੀ=ਮਿਲੀ। ਸਿਰਜਣ ਹਾਰ=ਪੈਦੇ ਕਰਨ ਵਾਲਾ।}

ਅਰਥ--ਭੈੜੇ ਰੂਪ ਤੇ ਖੋਟੇ ਲਛਨਾਂ ਵਾਲੀ (ਜੀਵ

ਇਸਤ੍ਰੀ) ਭੇਸ ਕਰਦੀ (ਪਰ) ਮਨ ਕਰਕੇ ਖੋਟੀ ਤੇ ਝੂਠੀ ਹੈ। ਪਤੀ (ਵਾਹਿਗੁਰੂ) ਦੇ ਹੁਕਮ ਵਿਚ ਨਹੀਂ ਚਲਦੀ (ਸਗੋਂ) ਵਾਹਿਗੁਰੂ ਤੇ ਮੂਰਖ ਹੁਕਮ ਕਰਦੀ ਹੈ। ਜੋ ਵਾਹਿਗੁਰੂਦੇ ਹੁਕਮਵਿਚ ਚਲਦੀ(ਹੈ ਉਸਦੇ)ਸਭ ਦੁਖ ਨਾਸ ਹੋ ਜਾਂਦੇ ਹਨ। ਜੋ ਸ਼ੁਰੂ ਤੋਂ ਕਰਤਾਰ ਨੇ ਲਿਖਿਆ (ਹੈ ਉਸਦੇ) ਲਿਖੇ ਨੂੰ ਨਹੀਂ ਮੇਟ ਸਕੀਦਾ। ਪਤੀ ਨੂੰ ਮਨ ਤੇ ਤਨ ਸਉਂਪ ਦੇਵੇ ਤੇ ਸਬਦ(ਪਤੀ)ਨਾਲ ਪਿਆਰ ਕਰੇ। ਬਿਨਾਂ ਨਾਮ ਦੇ (ਇਸ ਦਸ਼ਾ ਨੂੰ) ਕਿਸੇ ਨਹੀਂ ਪਾਇਆ, ਰਿਦੈ ਵਿਚ ਵਿਚਾਰ ਕੇ ਦੇਖ ਲਵੋ। ਗੁਰੂ ਜੀ (ਕੈਂਹਦੇ ਹਨ) ਉਹ ਸੁੰਦਰ ਤੇ ਚੰਗੇ ਲਛਨਾਂ ਵਾਲੀ ਹੈ ਜੋ ਪੈਦੇ ਕਰਨ ਵਾਲੇ ਨਾਲ ਮਿਲੀ ਹੈ ॥ ੧ ॥

ਭਾਵ--ਸੰਸਾਰਕ ਦਸ਼ਾ ਵਿਚ ਜੋ ਵਾਹਿਗੁਰੂ ਪ੍ਰਾਪਤੀ ਦੇ ਸਾਧਨ ਹਨ ਉਨ੍ਹਾਂ ਦਾ ਨਿਰਣਾਂ ਹੈ ਕਿ ਇਹ ਭੇਖਾਂ ਕਰਕੇ "ਭੇਖੀ ਪ੍ਰਭੂ ਨਾ ਲਭਈ ਵਿਣ ਸਚੀ ਸਿਖੈ" ਵਾਹਿਗੁਰੂ ਦੀ ਪ੍ਰਾਪਤੀ ਨਹੀਂ, ਕਿਉਂਕਿ ਉਸਦੇ ਭਾਣੇ ਨੂੰ ਤਾਂ ਬੁਰਾ ਮੰਨਿਆਂ ਤੇ ਬਾਹਰੋਂ ਸੰਤ ਬਨਕੇ ਵਾਹਿਗੁਰੂ ਨੂੰ ਮਿਲਨਾ ਚਾਹੇ ਤਾਂ ਕਦੇ ਨਹੀਂ, ਹਾਂ ਜੇਕਰ ਵਾਹਿਗੁਰੂ ਦੇ ਭਾਣੇ ਨੂੰ ਮਿੱਠਾ ਕਰਕੇ ਜਾਣੇ ਤਾਂ ਵਾਹਿਗੁਰੂ ਦੀ ਪ੍ਰਾਪਤੀ ਹੋ ਜਾਂਦੀ ਹੈ ਤੇ ਜਿਸਨੂੰ ਵਾਹਿਗੁਰੂ ਮਿਲ ਗਿਆ ਹੈ ਉਹੀ ਆਪਣੇ ਆਪ ਨੂੰ ਸੰਤ ਕਹਾਵਨ ਦਾ ਹੱਕਦਾਰ ਹੈ ਤੇ ਉਸੇ ਨੂੰ ਸੰਤ ਕੈਹਨਾਂ ਯੋਗ ਹੈ।

ਮः ੩

**ਮਾਇਆ ਮੋਹੁ ਗੁਬਾਰ ਹੈ ਤਿਸਦਾ ਨ ਦਿਸੈ**

ਉਰਵਾਰੁ ਨ ਪਾਰਿ। ਮਨਮੁਖਿ ਅਗਿਆਨੀ ਮਹਾ ਦੁਖ ਪਾਇਦੇ ਡੁਬੇ ਹਰਿ ਨਾਮੁ ਵਿਸਾਰਿ। ਭਲਕੇ ਉਠਿ ਬਹੁ ਕਰਮ ਕਮਾਵਹਿ ਦੂਜੈ ਭਾਇ ਪਿਆਰ। ਸਤਿਗੁਰ ਸੇਵਹਿ ਆਪਣਾ ਭਉਜਲ ਉਤਰੇ ਪਾਰਿ। ਨਾਨਕ ਗੁਰਮੁਖਿ ਸਚਿ ਸਮਾਵਹਿ ਸਚਿ ਨਾਮੁ ਉਰਧਾਰਿ ॥ ੨ ॥

{ਗੁਬਾਰ—ਅੰਧੇਰਾ। ਉਰਵਾਰ—ਉਰਗਰ, ਆਦ। ਪਾਰ=ਅੰਤ। ਭਲਕੇ=ਤੜਕੇ, ਸਵੇਰੇ, ਰੋਜ ਦਾ ਰੋਜ। ਭਉਜਲ—ਸੰਸਾਰ। ਸਚਿ = ਵਾਹਿਗੁਰੂ। ਉਰ = ਹਿਰਦਾ।}

ਅਰਥ—ਮਾਇਆ ਦੇ ਮੋਹ (ਦਾ ਇਤਨਾ) ਅੰਧੇਰਾ ਹੈ (ਜੋ) ਤਿਸਦਾ ਆਦ ਅੰਤ ਕਿਤੇ ਭੀ ਨਹੀਂ ਦਿਸਦਾ। ਮਨਮੁਖ ਤੇ ਅਗਿਆਨੀ (ਤਿਸੇ ਕਰਕੇ) ਬਹੁਤ ਦੁਖ ਪਾਂਵਦੇ ਹਨ (ਜਿਨਾਂ ਨੇ) ਹਰੀ ਨਾਮ ਨੂੰ ਵਿਸਾਰਿਆ (ਹੈ ਸੋ) ਡੁਬ (ਗਏ ਹਨ)। ਤੜਕੇ ਉਠਕੇ ਬਹੁਤੇ ਕਰਮ ਕਮਾਂਵਦੇ ਹਨ, ਮਾਇਆ ਦੇ ਪ੍ਰੇਮ ਪਿਆਰ ਕਰਕੇ। ਆਪਣੇ (ਉਧਾਰ ਲਈ ਜੇ) ਸਤਿਗੁਰੂ ਨੂੰ ਸੇਵਨ ਤਾਂ ਸੰਸਾਰ ਤੋਂ ਪਾਰ ਉਤਰਨ। ਗੁਰੂ ਜੀ (ਕੈਂਹਦੇ ਹਨ) ਸਚ

ਨਾਮ ਨੂੰ ਹਿਰਦੇ ਵਿਚ ਧਾਰਨੇ (ਤੇ) ਵਾਹਿਗੁਰੂ ਵਿਚ ਸਮਾਈ ਹੁੰਦੀ ਹੈ।

ਭਾਵ–'ਮਾਇਆ ਮੋਹ ਮਨ ਅਗਲੜਾ ਪ੍ਰਾਣੀ ਜਰਾ ਮਰਣ ਭਉ ਵਿਸਰਗਇਆ'ਮਾਯਾ ਦੇ ਮੋਹ ਕਰਕੇ ਪ੍ਰਾਣੀ ਬੁਢੇਪੇ ਦਾ ਤੇਮਰਣੇ ਦਾ ਡਰ ਵਿਸਰ ਗਿਆਹੈ ਤੇ ਇਸੇ ਲਈ ਮੋਹ ਬਹੁਤ ਕਰਦਾਹੈ ਯਾ ਇਹ ਕਹ ਲਵੋ ਕਿ ਮਾਯਾਦੇ ਮੋਹ ਦੇ ਅੰਧਕਾਰਕਰਕੇ ਵਾਹਿਗੁਰੂ ਨੂੰ ਵਿਸਾਰਕੇ ਨਿਊਲੀ ਕਰਮ ਆਦਕ ਕਰਮਾਂ ਨੂੰ ਰੋਜ ਦਾ ਰੋਜ ਕਰਦਾ ਹੈ। ਜੇਕਰ ਮੁਢ ਨੂ ਛੱਡਕੇ ਕੋਈ ਪੱਤਿਆਂ ਨੂੰ ਜਲ ਸਿੰਚੇ ਤਾਂ ਕੋਈ ਫਲ ਨਹੀਂ ਮਿਲਦਾ, ਜੇਕਰ ਪਤਿਆਂ ਦਾ ਪਾਣੀ ਸਿੰਚਨਾਂ ਛੱਡਕੇ ਮੁਢ ਨੂੰ ਪਾਣੀ ਦੇਵੇ ਤਾਂ ਫਲ ਦੀ ਪ੍ਰਾਪਤੀ ਹੁੰਦੀ ਹੈ। ਇਸੇ ਤਰਾਂ ਜੋ ਵਾਹਿਗੁਰੂ ਤੋਂ ਭੁਲਕੇ ਹੋਰ ਕਰਮ ਕਮਾਂਵਦੇ ਹਨ ਉਨ੍ਹਾਂ ਨੂੰ ਭੀ ਕੋਈ ਫਲ ਨਹੀਂ, ਜੇਕਰ ਉਨ੍ਹਾਂ ਕਰਮਾਂ ਦਾ ਤਿਆਗ ਕਰਕੇ ਵਾਹਿਗੁਰੂ ਨਾਮ ਨੂੰ ਜਪੇ ਤਾਂ ਵਾਹਿਗੁਰੂ ਦੀ ਪ੍ਰਾਪਤੀ ਹੋ ਜਾਵੇ।

ਪਉੜੀ

**ਹਰਿ ਜਲਿ ਥਲਿ ਮਹੀਅਲਿ ਭਰਪੂਰਿ ਦੂਜਾ ਨਾਹਿ ਕੋਇ। ਹਰਿ ਆਪਿ ਬਹਿ ਕਰੇ ਨਿਆਉ ਕੂੜਿਆਰ ਸਭ ਮਾਰਿ ਕਢੋਇ। ਸਚਿਆਰਾ ਦੇਇ ਵਡਿਆਈ**

# ਹਰਿ ਧਰਮ ਨਿਆਉ ਕੀਓਇ । ਸਭ ਹਰਿ ਕੀ ਕਰਹੁ ਉਸਤਤਿ ਜਿਨ ਗਰੀਬ ਅਨਾਥ ਰਾਖ ਲੀਓਇ। ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ ॥੧੬॥

{ਥਲਿ-ਬਰੇਤਾ। ਮਹੀ-ਪ੍ਰਿਥਵੀ। ਅਲਿ=ਅਕਾਸ। ਭਰਪੂਰਿ=ਲਬਾ ਲਬ, ਨਕੋ ਨਕ, ਕੰਢਿਆਂ ਤਕ। ਪੂਰਾ ਨਿਆਉ=ਅਦਾਲਤ । ਜੈਕਾਰ=ਜਿੱਤ।}

**ਅਰਥ**—ਹਰੀ ਜਲ ਥਲ ਪ੍ਰਿਥਵੀ, ਅਕਾਸ ਵਿਚ ਨਕੋ ਨਕ ਭਰਿਆ (ਹੋਯਾ ਹੈ ਉਸ ਤੋਂ ਬਿਨਾਂ) ਦੂਜਾ ਕੋਈ ਨਹੀਂ। ਹਰੀ ਆਪ ਹੀ ਬਹਿ ਕੇ ਸਾਰੇ ਫੈਸਲੇ ਕਰਦਾ ਹੈ ਤੇ ਝੂਠਿਆਂ ਨੂੰ ਮਾਰਕੇ ਕੱਢਿਆ (ਜਾਂਦਾ ਹੈ)। ਸੱਚਿਆਂ ਨੂੰ ਵਡਿਆਈ ਦੇਂਦਾ (ਹੈ) ਹਰੀ ਨੇ ਧਰਮ ਦੀ ਅਦਾਲਤ ਕੀਤੀ। ਸਾਰੇ ਹਰੀ ਦੀ ਉਸਤਤਿ ਕਰੋ ਜਿਸ ਨੇ ਗਰੀਬ ਅਨਾਥ ਨੂੰ ਰਖ ਲਿਆ । ਧਰਮੀਆਂ ਦੀ ਜਿੱਤ ਕੀਤੀ ਤੇ ਪਾਪੀਆਂ ਨੂੰ ਕੱਢ ਦਿਤਾ ॥ ੧੬ ॥

ਭਾਵ-ਪਿਛਲੇ ਸਲੋਕ ਵਿਚ ਵਾਹਿਗੁਰੂ ਦੀ ਪ੍ਰਾਪਤੀ ਦਾ ਸਾਧਨ ਦਸਿਆ ਸੀ ਇਥੇ ਉਸਤੋਂ ਅਗਲੀ ਪਟੜੀਦਾ ਵਰਨਣ ਹੈ ਕਿ ਜਦ ਵਾਹਿਗੁਰੂ ਪ੍ਰਾਪਤ ਹੋਵੇ ਤਾਂ ਉਸਨੂੰ ਪ੍ਰਤੀਤ ਹੁੰਦਾ ਹੈ ਕਿ ਜਲਾਂ ਥਲਾਂ ਪ੍ਰਿਥਵੀ ਅਕਾਸ਼

ਆਦਿਕਾਂ ਵਿਚਤੇਰੇ ਤੋਂ ਬਿਨਾਂ ਦੂਜਾਕੋਈ ਨਹੀਂਤੇ ਆਪਨੇ ਆਪਨੂੰ ਗਰੀਬ ਦੀ ਪਟੜੀ ਤੇ ਚੜ੍ਹਾਵਨ ਵਾਸਤੇ ਕੇਂਹਦਾ ਹੈ ਕਿ ਹੇ! ਹਰੀ ਤੂੰ ਮੇਰੇ ਵਿਚੋਂ ਝੂਠ ਕਾਮ ਕ੍ਰੋਧ ਹੰਕਾਰ ਆਦਿਕਾਂ ਨੂੰ ਮਾਰ ਕੇ ਕੱਢ ਦਿਤਾ ਹੈ ਤੇ ਸਚੇ ਜੀਵ ਨੂੰ ਵਡਿਆਈ ਦੇਕੇ ਉਸਦੀ ਜਿੱਤ ਕਰਾ ਦਿੱਤੀ ਹਈ, ਇਹ ਤੇਰੀ ਹੀ ਕ੍ਰਿਪਾ ਦਾ ਫਲ ਹੈ, ਤੇਰੇ ਬਗੈਰ ਇਤਨੀ ਤਾਕਤ ਕਿਸੇ ਵਿਚ ਭੀ ਨਹੀਂ।

ਸਲੋਕ ਮ: ੩

**ਮਨਮੁਖ ਮੈਲੀ ਕਾਮਣੀ ਕੁਲਖਣੀ ਕੁ-ਨਾਰਿ। ਪਿਰ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰੁ। ਤ੍ਰਿਸਨਾ ਕਦੇ ਨ ਚੁਕਈ ਜਲਦੀ ਕਰੈ ਪੂਕਾਰ। ਨਾਨਕ ਬਿਨੁ ਨਾਵੈ ਕੁਰੂਪਿ ਕੁਸੋਹਣੀ ਪਰਹਰਿ ਛੋਡੀ ਭਤਾਰਿ ॥੧॥**

{ ਕਾਮਣੀ=ਇਸਤ੍ਰੀ। ਕੁਲਖਣੀ=ਮੰਦੇ ਲਛਣਾਂ ਵਾਲੀ। ਕੁਨਾਰਿ=ਚੰਡੀ ਇਸਤ੍ਰੀ, ਅਮੋੜ। ਪਰ ਹਰਿ=ਤਿਆਗ। ਭਤਾਰਿ=ਪਤੀ। }

ਅਰਥ–ਮਨਮੁਖ ਇਸਤ੍ਰੀ (ਮਨ ਦੀ) ਮੈਲੀ ਤੇ ਲਛਨਾਂ ਦੀ ਭੀ ਬੁਰੀ ਅਤੇ (ਭਾਵ ਦੀ ਭੀ) ਚੰਡੀ ਹੈ। ਆਪਣਾ ਪਤੀ ਘਰ ਛੱਡਕੇ ਪਰਾਏ ਪੁਰਸ਼ ਨਾਲ ਪਜਾਰ

ਕਰਦੀ ਹੈ। (ਇਸ ਕਰਕੇ ਭੀ) (ਤ੍ਰਿਸ਼ਨਾ ਅਗ) ਵਿਚ ਸੜਦੀ ਹੋਈ ਪੁਕਾਰ ਕਰਦੀ ਹੈ। ਗੁਰੂ ਜੀ ਕਹਿੰਦੇ ਹਨ ਨਾਮ ਤੋਂ ਬਿਨਾਂ ਰੂਪ ਭੀ ਬੁਰਾ ਤੇ ਸੁਹੱਪਣ ਭੀ ਮੰਦਾ (ਹੈ ਕਉਂਕਿ) ਪਤੀ ਨੇ ਜੋ ਤਿਆਗ ਛੱਡੀ ॥ ੧ ॥

ਭਾਵ–ਸੋਲ੍ਹਵੇਂ ਸਲੋਕ ਵਿਚ ਕੁਰੂਪਿ ਤੇ ਕੁਲਖਣੀ ਸ਼ਬਦ ਵਰਤਿਆ ਸੀ ਉਸੇ ਦਾ ਹੀ ਕਥਨ ਇਥੇ ਹੈ ਕਿ ਮਨਮੁਖ ਇਸਤ੍ਰੀ ਦੇ ਹਿਰਦੇ ਵਿਚ ਸਦਾ ਪਾਪ ਵਸਦੇ ਹਨ ਤ ਤਿਨ੍ਹਾਂ ਪਾਪਾਂ ਕਰਕੈ ਕਰਤਬ ਮੰਦੇ ਕਰਦੀ ਹੈ ਅਰਥਾਤ ਘਰ ਵਿੱਚ ਵਾਹਿਗੁਰੂ ਵੱਸਦਾ ਹੈ ਤੇ ਉਸਨੂੰ ਛੱਡ ਹੋਰ ਦੇਵੀ ਦੇਵਤਿਆਂ ਦੀ ਪੂਜਾ ਵਿਚ ਭਟਕਦੀ ਹੈ ਪਰ ਉਥੋਂ ਭੀ ਉਸਦੀ ਆਸ਼ਾ ਪੂਰੀ ਨਹੀਂ ਹੁੰਦੀ ਤਦ ਫੇਰ ਰੋਂਦੀ ਕੁਰਲਾਂਦੀ ਹੈ। ਇਕ ਤਾਂ ਪਤੀ ਤੋਂ ਵਿੱਛੜੀ ਸੀ। ਦੂਜਾ ਜਿਸ ਵਾਸਤੇ ਪਤੀ ਤੋਂ ਬੇਮੁਖ ਹੋਈ ਉਹ ਕੰਮ ਭੀ ਪੂਰਾ ਨਹੀਂ ਹੁੰਦਾ। ਕਿਉਂਕਿ ਪਤੀ ਨੂੰ ਖੁਸ਼ ਕਰਨ ਵਾਸਤੇ ਹੀ ਸਾਧਨ ਕੀਤੇ ਜਾਂਦੇ ਹਨ, ਜਿਸ ਪਤੀ ਦਾ ਤਿਆਗ ਕਰਕੇ ਸਾਧਨਾਂ ਵਿਚ ਪ੍ਰਵਿਰਤ ਹੋਈ ਉਸੇ ਵੇਲੇ ਰੂਪ ਤੋਂ ਕਰੂਪ ਜੈਸਾ ਕਿ "ਨਾਮ ਬਿਨਾ ਜੈਸੇ ਕੁਬਜਿ ਕਰੂਪ" ਹੈ ਤੇ ਫੇਰ ਵਾਹਿਗੁਰੂ ਦੀ ਪ੍ਰਾਪਤੀ ਵਾਸਤੇ ਸਾਧਨਾਂ ਦਾ ਪ੍ਰਾਰੰਭ ਕੀਤਾ, ਉਸੇ ਵੇਲੇ ਕੁਸੋਹਣੀ ਹੋਈ ਜਿਸਤਰਾਂ ਇਸਤ੍ਰੀ ਪਤੀ ਨਾਲ ਲੜ ਕੇ ਤੇ ਗੈਹਣੇ ਆਦਿਕ ਸਿੰਗਾਰ ਲਾਕੇ ਪਤੀ ਵੱਸ ਕਰਨਾਂ ਚਾਹੁੰਦੀ ਹੈ, ਇਸੇਤਰਾਂ ਇਹ ਹੈ। ਪਹਿਲੇ ਤਾਂ ਪਤੀ ਤੋਂ ਬੇਮੁਖ ਹੋਗਈ ਫੇਰ ਸਾਧਨਾਂ ਕਰਕੇ ਪਤੀ ਪ੍ਰਾਪਤੀ ਕਰਨਾਂ ਚਾਹੁੰਦੀ ਹੈ ਇਸ

ਦਾ ਫਲ ਸਗੋਂ ਉਲਟਾ ਨਿਕਲਦਾ ਹੈ ਕਿ ਪਤੀ ਉਸਨੂੰ ਤਿਲਾਕ ਦੇ ਦਿੰਦਾ ਹੈ ॥

ਮ: ੩

**ਸਬਦ ਰਤੀ ਸੁਹਾਗਣੀ ਸਤਿਗੁਰ ਕੈ ਭਾਇ ਪਿਆਰਿ॥ਸਦਾ ਰਾਵੇ ਪਿਰੁ ਆਪਣਾ ਸਚੈ ਪ੍ਰੇਮਿ ਪਿਆਰਿ। ਅਤਿ ਸੁਆਲਿਓ ਸੁੰਦਰੀ ਸੋਭਾਵੰਤੀ ਨਾਰਿ। ਨਾਨਕ ਨਾਮਿ ਸੋਹਾਗਣੀ ਮੇਲੀ ਮੇਲਣ ਹਾਰਿ ॥ ੨ ॥**

{ ਰਤੀ=ਮਿਲੀ । ਸੁਹਾਗਣੀ=ਪਤੀ ਵਾਲੀ । ਭਾਇ=ਸਚੇ । ਰਾਵੇ=ਮਿਲਦੀ ਹੈ । ਅਤਿ=ਬਹੁਤ, ਅਤਸੇ ਕਰਕੇ । ਸੁਆਲਿਓ=ਸੁੰਦਰ । ਸੁੰਦਰੀ=ਇਸਤ੍ਰੀ । ਸੋਭਾਵੰਤੀ=ਜਸ ਵਾਲੀ। ਮੇਲਣਹਾਰਿ=ਮੇਲਣ ਵਾਲਾ। ਗੁਰੂ । }

ਅਰਥ–(ਜੋ) ਸ਼ਬਦ (ਨਾਲ) ਮਿਲੀ (ਹੈ ਸੋ) ਸਤਿਗੁਰਾਂ ਦੇ ਸਚੇ ਪਿਆਰ ਕਰਕੇ ਪਤੀ ਨੂੰ ਪ੍ਰਾਪਤ ਹੋਈ ਹੈ ਤੇ ਸਦਾ ਹੀ ਅਪਣੇ ਪਤੀ ਨੂੰ ਮਿਲਦੀ ਹੈ ਸਚੇ ਪ੍ਰੇਮ ਪਿਆਰ ਕਰਕੇ। ਬਹੁਤ ਸੁੰਦਰ ਇਸਤ੍ਰੀ ਹੈ (ਹੋਰਨਾਂ) ਨਾਰੀਆਂ ਵਿਚੋਂ (ਉਹ) ਸੋਭਾ ਵਾਲੀ ਹੈ। ਗੁਰੂ ਜੀ (ਕਹਿੰਦੇ ਹਨ ਉਸਨੂੰ) ਗੁਰੂ ਨੇ ਮੇਲਕੇ ਸੁਹਾਗ ਵਾਲੀ ਕਰਦਿੱਤਾ ਹੈ

ਭਾਵ—ਇਸ ਸਲੋਕ ਵਿੱਚ ਗੁਰਮੁਖਤਾਈ ਦਾ ਕਥਨ ਹੈ ਜੋ ਸਬਦ ਨੂੰ ਲਗੇ ਹਨ ਉਨ੍ਹਾਂ ਤੋਂ ਵਾਹਿਗੁਰੂ ਕਦੇ ਭੀ ਦੂਰ ਨਹੀਂ ਹੁੰਦਾ ਪਰ ਸਬਦ ਵਿੱਚ ਭੀ ਐਵੇਂ ਨਹੀਂ ਮਿਲਿਆ ਜਾਂਦਾ, ਗੁਰੂ ਮੇਲੇ ਤਾਂ ਮਿਲੀਦਾ ਹੈ।

ਪਉੜੀ

**ਹਰਿ ਤੇਰੀ ਸਭ ਕਰਹਿ ਉਸਤਤਿ ਜਿਨਿ ਫਾਥੇ ਕਾਢਿਆ। ਹਰਿ ਤੁਧਨੋ ਕਰਹਿ ਸਭ ਨਮਸਕਾਰ ਜਿਨਿ ਪਾਪੈ ਤੇ ਰਾਖਿਆ। ਹਰਿ ਨਿਮਾਣਿਆ ਤੂੰ ਮਾਣੁ ਹਰਿ ਡਾਢੀ ਹੂੰ ਤੂੰ ਡਾਢਿਆ। ਹਰਿ ਅਹੰਕਾਰੀਆ ਮਾਰਿ ਨਿਵਾਏ ਮਨਮੁਖ ਮੂੜ ਸਾਧਿਆ। ਹਰਿ ਭਗਤਾ ਦੇਇ ਵਡਿਆਈ ਗਰੀਬ ਅਨਾਥਿਆ ॥੧੭॥**

{ਫਾਥੇ=ਫਸੇ ਹੋਏ। ਕਾਢਿਆ=ਕਢੇ। ਨਮਸਕਾਰ=ਮਥਾ ਟੇਕਨਾ। ਡਾਢੀ=ਤਕੜੇ। ਨਿਵਾਏ=ਨੀਵੇਂ ਕੀਤੇ। ਸਾਧਿਆ=ਸਿਧੇ ਕੀਤੇ। ਅਨਾਥਿਆ=ਯਤੀਮਾਂ}

ਅਰਥ—(ਹੇ) ਹਰੀ ਸਭ ਤੇਰੀ ਉਸਤਤੀ ਕਰਦੇ ਹਨ ਜਿਨਾਂ (ਨੂੰ ਤੂੰ) ਫਸਿਆਂ (ਹੋਇਆਂ ਨੂੰ) ਕਢਿਆ (ਹੈ)

(ਹੇ) ਹਰੀ ਸਭ ਤੈਨੂੰ ਨਮਸਕਾਰ ਕਰਦੇ ਹਨ (ਜਿਨਾਂ ਨੂੰ ਤੂੰ) ਪਾਪ (ਕਰਨ ਤੋਂ ਰੋਕ) ਰਖਿਆ ਹੈ । (ਹੇ) ਹਰੀ ਤੂੰ ਨਿਮਾਣਿਆਂ ਦਾ ਮਾਣ ਤੇ ਡਾਢਿਆਂ ਤੋਂ ਡਾਢਾ ਹੈਂ। ਹਰੀ ਨੇ ਹੰਕਾਰੀਆਂ ਨੂੰ ਮਾਰਕੇ ਨਿਵਾਇਆ ਹੈ ਤੇ ਮਨਮੁਖ ਮੂਰਖਾਂ ਨੂੰ ਸਿਧੇ ਕੀਤਾ ਹੈ, ਹਰੀ ਗਰੀਬ ਅਨਾਥ ਭਗਤਾਂ ਨੂੰ ਵਡਿਆਈ ਦੇਂਦਾ ਹੈ॥ ੧੨ ॥

ਭਾਵ–ਵਾਹਿਗੁਰੂ ਸਭ ਤੋਂ ਵਡਾ ਤੇ ਸਾਰਿਆਂ ਤੋਂ ਤਕੜਾ ਤੇ ਹੰਕਾਰੀਆਂ ਮੂਰਖਾਂ ਨੂੰ ਸਿਧਾ ਕਰਨ ਵਾਲਾ ਹੈ ਅਤੇ ਕਾਮ ਕ੍ਰੋਧ ਆਦਿਕਾਂ ਵਿਚ ਫਸਿਆਂ ਤੋਂ ਛੁਟਕਾਰਾ ਦੇਕੇ ਪਾਪਾਂ ਦੇ ਨਾਸ ਕਰਨੇ ਵਾਲਾ ਹੈ ਪਰ ਸਭ ਤੋਂ ਵਡੀ ਅਸਚਰਜ ਤਾਕਤ ਇਹ ਹੈ, ਕਿ ਗਰੀਬ ਕਰਕੇ ਹੀ ਪ੍ਰਾਪਤ ਹੁੰਦਾ ਹੈ, ਹੰਕਾਰ ਕਰਕੇ ਨਹੀਂ ।

ਸਲੋਕ ਮਃ ੩

**ਸਤਿਗੁਰ ਕੈ ਭਾਣੈ ਜੋ ਚਲੈ ਤਿਸ ਵਡਿ-ਆਈ ਵਡੀ ਹੋਇ । ਹਰਿ ਕਾ ਨਾਮ ਉਤਮੁ ਮਨ ਵਸੈ ਮੇਟਿ ਨ ਸਕੈ ਕੋਇ। ਕਿਰਪਾ ਕਰੇ ਜਿਸੁ ਆਪਣੀ ਤਿਸੁ ਕਰਮਿ ਪਰਾਪਤਿ ਹੋਇ। ਨਾਨਕ ਕਾਰਣੁ ਕਰਤੇ ਵਸਿ ਹੈ ਗੁਰਮਖਿ ਬੂਝੈ ਕੋਇ ॥ ੧ ॥**

{ਭਾਣੈ-ਹੁਕਮ । ਵਡਿਆਈ-ਸੋਭਾ । ਉਤਮ-ਸ੍ਰੇਸ਼ਟ । ਕਰਮਿ-ਭਾਗ ਕਰਮ । ਕਾਰਣ-ਕਾਰਜ ਨੂੰ ਪੈਦਾ ਕਰਨ ਵਾਲਾ। ਕਾਰਣੇ-ਜੀਵ। ਬੂਝੈ-ਜਾਣੇ}

ਅਰਥ—ਜੋ ਸਤਿਗੁਰੂ ਦੇ ਹੁਕਮ ਵਿਚ ਚਲਦਾ ਹੈ ਤਿਸ ਦੀ ਵਡੀ ਸੋਭਾ ਹੁਈ ਹੈ। ਹਰੀ ਦਾ ਉੱਤਮ ਨਾਮ ਮਨ ਵਿਚ ਵਸਦਾ ਹੈ ਤਿਸ (ਦੀ ਕੀਤੀ) ਕੋਈ ਮੇਟ ਨਹੀਂ ਸਕਦਾ। (ਜਿਸਤੇ ਵਾਹਿਗੁਰੂ) ਅਪਨੀ ਕ੍ਰਿਪਾ ਕਰੇ (ਤਿਸ ਨੂੰ) ਭਾਗਾਂ ਕਰਕੇ ਗੁਰੂ ਪ੍ਰਾਪਤ ਹੂਆ ਹੈ। ਗੁਰੂ ਜੀ (ਕਹਿੰਦੇ ਹਨ ਕਿ) ਕਾਰਣ ਰੂਪ (ਜੋ ਭਾਗ ਹਨ ਸੋ) ਜੀਵ ਦੇ ਵੱਸ ਹਨ (ਇਸ ਬਾਰਤਾ ਨੂੰ ਕੋਈ) ਗੁਰਮੁਖ ਜਾਣਦਾ ਹੈ॥

ਭਾਵ-ਪਿਛਲੀ ਪਉੜੀ ਵਿਚ ਗਰੀਬਾਂ ਦੀ ਵਡਿਆਈ ਵਡੀ ਦਸੀ ਸੀ ਸੋ ਕਿਉਂਕਿ ਉਹ ਗੁਰਾਂ ਦੀ ਆਗਜਾ ਅਨੁਸਾਰ ਚੱਲੇ ਹਨ ਪਰ ਗੁਰੂ ਦੀ ਪ੍ਰਾਪਤੀ ਭਾਗਾਂ ਕਰਕੇ ਹੁੰਦੀ ਹੈ ਸੋ ਭਾਗ ਭੀ ਜੀਵ ਦੇ ਅਪਣੇ ਹੱਥ ਹਨ, ਕਿਉਂਕਿ ਜੈਸਾ ਕਰਨਾ ਹੈ ਤੈਸਾ ਭਰਨਾ ਹੈ ਤਾਂਤੇ ਹਰ ਇਕ ਜੀਵ ਨੂੰ ਇਸ ਬਾਰਤਾ ਦੀ ਵਿਚਾਰ ਹੋਣੀ ਚਾਹੀਦੀ ਹੈ, ਜੇਕਰ ਮੈਂ ਆਪ ਦੇ ਕੀਤੇ ਕਰਮਾਂ ਅਨੁਸਾਰ ਹੀ ਫਲ ਭੋਗਨਾ ਹੈ ਤਾਂ "ਐਸਾ ਕੰਮ ਮੂਲਿ ਨ ਕੀਚੈ ਜਿਤੁ ਅੰਤਿ ਪਛੋਤਾਈਐ"।

ਮ: ੩

ਨਾਨਕ ਹਰਿ ਨਾਮੁ ਜਿਨੀ ਅਰਾਧਿਆ ਅਨਦਿਨੁ ਹਰਿ ਲਿਵ ਤਾਰ। ਮਾਇਆ ਬੰਦੀ ਖਸਮ ਕੀ ਤਿਨ ਅਗੈ ਕਮਾਵੈ ਕਾਰ। ਪੂਰੈ ਪੂਰਾ ਕਰਿ ਛੋਡਿਆ ਹੁਕਮਿ ਸਵਾ-ਰਣ ਹਾਰ। ਗੁਰ ਪ੍ਰਸਾਦੀ ਜਿਨਿ ਬੁਝਿਆ ਤਿਨਿ ਪਾਇਆ ਮੋਖ ਦੁਆਰੁ। ਮਨਮੁਖ ਹੁਕਮਿ ਨ ਜਾਣਨੀ ਤਿਨ ਮਾਰੇ ਜਮ ਜੰਦਾਰੁ। ਗੁਰਮੁਖਿ ਜਿਨੀ ਅਰਾਧਿਆ ਤਿਨੀ ਤਰਿਆ ਭਉਜਲੁ ਸੰਸਾਰੁ। ਸਭਿ ਅਉਗਣ ਗੁਣੀ ਮਿਟਾਇਆ ਗੁਰ ਆਪੇ ਬਖਸਣਹਾਰੁ॥ ੨॥

{ਤਾਰ=ਟੱਕ, ਇਕ ਰਸ। ਬੰਦੀ=ਟਹਿਲਨ। ਖਸਮ=ਵਾਹਿਗੁਰੂ। ਪੂਰੈ=ਗੁਰ। ਪੂਰਾ=ਪੂਰਨ। ਜੰਦਾਰ=ਜਿੰਦ ਦਾ ਵੈਰੀ। ਭਉਜਲ = ਸਮੁੰਦਰ॥ ਗੁਣੀ = ਗੁਣਾਂ ਵਾਲਾ॥}

ਅਰਥ–ਗੁਰੂ ਜੀ (ਕਹਿੰਦੇ ਹਨ ਕਿ) ਜਿਨਾਂ ਨੇ ਹਰੀ ਨਾਮੁ ਨੂੰ ਅਰਾਧਿਆ ਹੈ ਦਿਨ ਰਾਤ ਇਕ ਟੱਕ ਲਗਾਕੇ। (ਜੋ) ਵਾਹਿਗੁਰੂ ਦੀ ਟਹਿਲਨ ਮਾਯਾ ਹੈ (ਸੋ) ਤਿਸ ਅੱਗੇ ਕਾਰ ਕਮਾਂਵਦੀ ਹੈ (ਤਿਸਨੂੰ) ਪੂਰੇ ਗੁਰੂ ਨੇ ਪੂਰਾ ਗਿਆਨ ਕਰ ਦਿਤਾ ਹੈ।(ਅਤੇ) ਹੁਕਮੀ ਬਨਾ-ਵਣ ਵਾਲੇ ਨੂੰ ਗੁਰਾਂ ਦੀ ਕਿਰਪਾ ਕਰਕੇ ਜਿਸ ਨੇ ਜਾਨਿਆ ਹੈ ਤਿਸਨੇ ਮੁਕਤੀ ਦਾ ਦਰਵਾਜ਼ਾ ਗਿਆਨ ਪਾਇਆ ਹੈ, ਮਨਮੁਖ ਹੁਕਮ ਹੈ ਨਹੀਂ ਜਾਨਦੇ ਤਿਨਾਂ ਨੂੰ ਜਿੰਦ ਦਾ ਵੈਰੀ ਜਮ ਮਾਰਦਾ ਹੈ, ਗੁਰਾਂ ਦੇ ਸਨਮੁਖ ਹੋਕੇ ਜਿਸ ਨੇ (ਵਾਹਿਗੁਰੂ ਨੂੰ) ਯਾਦ ਕੀਤਾ ਹੈ, ਸੋ ਸੰਸਾਰ ਸਮੁੰਦ੍ਰ ਤੋਂ ਤਰ ਗਿਆ ਹੈ। ਗੁਣਾਂ ਵਾਲੇ ਗੁਰਾਂ ਨੇ ਸਭ ਅਵਗੁਣਾਂ ਨੂੰ ਮਿਟਾ ਦਿਤਾ ਹੈ (ਤੇ) ਗੁਰੂ ਆਪੇ ਹੀ ਬਖਸ਼ਨ ਵਾਲਾ ਹੈ॥

ਭਾਵ–ਵਾਹਿਗੁਰੂ ਦੇ ਪਿਆਰਿਆਂ ਦੀ ਮਾਯਾ ਸੇਵਾ ਕਰਦੀ ਹੈ ਕਿਉਂਕਿ ਜੋ ਨਾਮੀ ਨਾਲ ਅਭੇਦ ਹੋਏ ਹਨ ਉਹ ਉਸਦੇ ਪਿਆਰੇ ਹਨ ਤੇ ਮਾਯਾ ਨਾਮੀ ਦੀ ਸੇਵਾ ਕਰਦੀ ਹੈ, ਜਦ ਉਸਦੇ ਪਿਆਰੇ ਉਸ ਨਾਲ ਅਭੇਦ ਹੋ ਗਏ ਤਾਂ ਉਸਦੀ ਸੇਵਾ ਭੀ ਕਰਦੀ ਹੈ ਤੇ ਇਸੇ ਲਈ "ਸੇਵਕ ਕੀ ਹੋਇ ਵਰਤੀ ਦਾਸ" ਕਹਿਆ

ਹੈ ਪਰ ਉਸਦੇ ਪਿਆਰੇ ਕਿੱਦਾਂ ਬਨੀਏਂ ? ਗੁਰੂ ਨੂੰ ਮਿਲਕੇ ਇਕ ਰਸ ਵਾਹਿਗੁਰੂ ਦੇ ਨਾਮ ਨੂੰ ਜਪੇ ਤਾਂ ਉਸ ਦਾ ਪਿਆਰਾ ਹੋ ਸਕਦਾ ਹੈ ।

ਪਉੜੀ।

**ਹਰਿ ਕੀ ਭਗਤਾ ਪਰਤੀਤਿ ਹਰਿ ਸਭੁ ਕਿਛੁ ਜਾਣਦਾ। ਹਰਿ ਜੇਵਡੁ ਨਾਹੀ ਕੋਈ ਜਾਣੁ ਹਰਿ ਧਰਮੁ ਬੀਚਾਰਦਾ। ਕਾੜਾ ਅੰਦੇਸਾ ਕਿਉ ਕੀਜੈ ਜਾ ਨਾਹੀ ਅਧਰਮਿ ਮਾਰਦਾ। ਸਚਾ ਸਾਹਿਬੁ ਸਚੁ ਨਿਆਉ ਪਾਪੀ ਨਰੁ ਹਾਰਦਾ। ਸਾਲਾਹਿਹੁ ਭਗਤਹੁ ਕਰ ਜੋੜਿ ਹਰਿ ਭਗਤ ਜਨ ਤਾਰਦਾ।੧੮।**

{ਪਰਤੀਤ = ਸਰਧਾ। ਜੇਵਡੁ = ਜਿਡਾ। ਕਾੜਾ = ਝੋਰਾ। ਅੰਦੇਸਾ = ਸੰਸਾ। ਅਧਰਮ = ਅਨਿਆਉ, ਬੇਇਨਸਾਫ। ਕਰ = ਹੱਥ॥}

ਅਰਥ–ਹਰੀ ਦੇ ਭਗਤਾਂ ਦੀ ਪ੍ਰਤੀਤ ਹੈ (ਕਿ ਜੋ ਕੁਝ ਅਸੀ ਕਰਦੇ ਹਾਂ) ਹਰੀ ਸਭ ਕੁਝ ਜਾਣਦਾ ਹੈ। ਹਰੀ ਜਿਨਾਂ ਵਡਾ (ਹੋਰ) ਕਿਸੇ ਨੂੰ ਨਹੀਂ ਜਾਣਦੇ ਤੇ ਵਿਚਾਰਦੇਹਨ ਕਿ ਹਰੀ(ਹਮੇਸ਼ਾਂ)ਇਨਸਾਫ(ਹੀ ਕਰੇਗਾ), ਝੋਰਾ ਤੇ ਸੰਸਾ ਕਿਉਂ ਕਰੀਐ ਜਾਂ (ਹਰੀ) ਬਇਨਸਾਫ

ਕਰਕੇ ਨਹੀਂ ਮਾਰਦਾ । ਸਾਹਿਬ ਭੀ ਸੱਚਾ ਤੇ ਉਸਦਾ ਨਿਆਉਂ ਭੀ ਸੱਚਾ ਹੈ ਤੇ ਪਾਪੀ ਨਰ ਹਾਰਦਾ ਹੈ, ਹੇ ਭਗਤੋ ! ਹਰੀ ਨੂੰ ਹੱਥ ਜੋੜਕੇ ਸਲਾਹੋ ਕਿਉਂਕਿ ਹਰੀ ਭਗਤ ਜਨਾਂ ਨੂੰ ਤਾਰਦਾ ਹੈ ॥ ੧੯॥

ਭਾਵ-ਹਰੀ ਦੇ ਭਗਤਾਂ ਦਾ ਇਸ ਗੱਲ ਤੇ ਨਿਸਚਾ ਹੈ ਕਿ ਜੋ ਕੁਝ ਅਸੀਂ ਕਰਦੇ ਹਾਂ ਸੋ ਵਾਹਿਗੁਰੂ ਜਾਣਦਾ ਹੈ, ਤਾਂਤੇ ਹਰੀ ਦੇ ਪਾਸੋਂ ਲੁਕਾਨ ਦਾ ਯਤਨ ਨਾ ਕੀਤਾ ਜਾਵੇ ਕਿਉਂਕਿ ਲੁਕਾਇਆ ਉਸਤੋਂ ਜਾਂਦਾ ਹੈ ਜੋ ਨਹੀਂ ਜਾਨਦਾ ਅਤੇ ਉਹ ਸਾਡੇ ਕਰਮਾਂ ਦਾ ਪੂਰਾ ੨ ਇਨਸਾਫ ਕਰਕੇ ਫਲ ਦਿੰਦਾ ਹੈ ॥

## ਸਲੋਕ ਮ: ੩

**ਆਪਣੇ ਪ੍ਰੀਤਮ ਮਿਲ ਰਹਾ ਅੰਤਰਿ ਰਖਾ ਉਰਧਾਰਿ । ਸਾਲਾਹੀ ਸੋ ਪ੍ਰਭ ਸਦਾ ਸਦਾ ਗੁਰ ਕੈ ਹੇਤਿ ਪਿਆਰਿ । ਨਾਨਕ ਜਿਸੁ ਨਦਰਿ ਕਰੇ ਤਿਸੁ ਮੇਲਿ ਲਏ ਸਾਈ ਸੁਹਾਗਣਿ ਨਾਰਿ ॥ ੧ ॥**

{ਪ੍ਰੀਤਮ=ਪਿਆਰੇ । ਹੇਤ-ਪ੍ਰੇਮ । ਸਾਈ-ਓਹੀ । ਪ੍ਰਭੁ-ਵਾਹਿਗੁਰੂ ।}

ਅਰਥ-ਅਪਣੇ ਪਿਆਰੇ (ਗੁਰੂ) ਨੂੰ ਮਿਲ ਰਹਾ ਤੇ ਹਿਰਦੇ ਅੰਤਰ ਧਾਰਨ ਕਰ ਰੱਖਾਂ। ਸੋ (ਆਪਣੇ)

ਵਾਹਿਗੁਰੂ ਨੂੰ ਸਦਾ ਸਦਾ ਸਲਾਹੀ ਗੁਰਾਂ ਦੇ (ਸਬਦਨਾਲ) ਪ੍ਰੇਮ ਪਿਆਰ ਕਰਕੇ, ਗੁਰੂ ਜੀ (ਕਹਿੰਦੇ ਹਨ ਕਿ) ਜਿਸਦੇ (ਉਪਰ ਗੁਰੂ ਆਪਣੀ) ਕ੍ਰਿਪਾ ਦ੍ਰਿਸ਼ਟੀ ਕਰੇ ਉਸਨੂੰ ਮੇਲ ਲੈਂਦਾ ਹੈ ਤੇ ਓਹੀ ਸੁਹਾਗ ਵਾਲੀ ਇਸਤ੍ਰੀ ਹੈ ॥ ੧ ॥

ਭਾਵ–ਗੁਰੂ ਜੀ ਨੂੰ ਦਿਨ ਰਾਤ ਆਪਣੇ ਹਿਰਦ ਵਿਚੋਂ ਨਹੀਂ ਭੁਲਾਵਨਾ ਚਾਹੀਦਾ, ਸਗੋਂ ਗੁਰਾਂ ਦੇ ਸ਼ਬਦ ਨਾਲ ਪ੍ਰੇਮ ਕਰਕੇ ਵਾਹਿਗੁਰੂ ਨਾਲ ਪਿਆਰ ਕਰਕੇ ਜਿਸ ਕਰਕੇ ਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਹੋਵੇ ਤਾਂ ਵਾਹਿ-ਗੁਰੂ ਨੂੰ ਪ੍ਰਾਪਤ ਹੋ ਜਾਵੇ ।

ਮ: ੩

## ਗੁਰ ਸੇਵਾ ਤੇ ਹਰਿ ਪਾਈਐ ਜਾਕਉ ਨਦਰਿ ਕਰੇਇ । ਮਾਣਸ ਤੇ ਦੇਵਤੇ ਭਏ ਧਿਆਇਆ ਨਾਮੁ ਹਰੇ । ਹਉਮੈ ਮਾਰਿ ਮਿਲਾਇਅਨੁ ਗੁਰਕੈ ਸਬਦਿ ਤਰੇ।ਨਾਨਕ ਸਹਜਿ ਸਮਾਇਅਨੁ ਹਰਿ ਆਪਣੀ ਕ੍ਰਿਪਾ ਕਰੇ ॥ ੨ ॥

{ਨਦਰਿ–ਕ੍ਰਿਪਾ ਦ੍ਰਿਸ਼ਟ । ਮਾਣਸ=ਮਨੁਖ ; ਦੇਵਤੇ–ਗੁਰਮੁਖ । ਸਹਿਜ–ਗਿਆਨ ॥}

ਅਰਥ–ਗੁਰਾਂ ਦੀ ਸੇਵਾ ਕਰਕੇ ਹਰੀ ਨੂੰ ਪਾਈਦਾ

ਹੈ (ਪਰ) ਜਿਸ ਤੇ (ਗੁਰੂ) ਕ੍ਰਿਪਾ ਦ੍ਰਿਸ਼ਟ ਕਰੇ ਸੋ ਸਾਧਾਰਨ ਮਨੁਖ ਸ੍ਰੇਸ਼ਟ ਗੁਰਮੁਖ ਹੋ ਜਾਂਦਾ ਹੈ ਹਰੀ ਦੇ ਨਾਮ ਨੂੰ ਜਪ ਕੇ। (ਗੁਰਾਂ ਨੇ) ਹਉਮੈ ਨੂੰ ਮਾਰ ਕੇ (ਵਾਹਿਗੁਰੂ ਨਾਲ) ਮਿਲਾ ਦਿਤਾ, ਗੁਰਾਂ ਦੇ ਉਪਦੇਸ਼ ਕਰਕੇ ਤਰਨਾ ਹੁੰਦਾ ਹੈ। ਗੁਰੂ ਜੀ (ਕੈਂਹਦੇ ਹਨ) ਹਰੀ ਆਪਣੀ ਕ੍ਰਿਪਾ ਕਰੇ ਤਾਂ ਗਿਆਨ ਵਿਚ ਸਮਾਈ ਹੁੰਦੀ ਹੈ ॥ ੨ ॥

ਭਾਵ-ਇਸ ਸਲੋਕ ਵਿਚ ਭੀ ਪਿਛਲੇ ਪ੍ਰਸੰਗ ਦੀ ਪ੍ਰੌੜਤਾ ਹੈ ਅਰਥਾਤ ਗੁਰਾਂ ਨੂੰ ਮਿਲਨੇ ਕਰਕੇ ਸਾਧਾਰਨ ਬੁਧੀ ਤੋਂ ਸ੍ਰੇਸ਼ਟ ਬੁਧੀ ਤਤ ਮਿਥਜਾ ਦੇ ਵਿਚਾਰ ਕਰਨ ਵਾਲੀ ਪ੍ਰਾਪਤ ਹੋ ਜਾਂਦੀ ਹੈ ਤੇ ਗੁਰੂ ਦੀ ਕ੍ਰਿਪਾ ਕਰਕੇ ਵਾਹਿਗੁਰੂ ਦੀ ਕ੍ਰਿਪਾ ਹੁੰਦੀ ਹੈ ਜਿਸ ਕਰਕੇ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ ॥

## ਪਉੜੀ

**ਹਰਿ ਆਪਣੀ ਭਗਤਿ ਕਰਾਇ ਵਡਿ-ਆਈ ਵੇਖਾਲੀਅਨੁ । ਆਪਣੀ ਆਪ ਕਰੇ ਪਰਤੀਤਿ ਆਪੇ ਸੇਵ ਘਾਲੀਅਨੁ। ਹਰਿ ਭਗਤਾ ਨੋ ਦੇਇ ਅਨੰਦੁ ਥਿਰੁ ਘਰੀ ਬਹਾਲੀਅਨੁ । ਪਾਪੀਆਂ ਨੋ ਨ ਦੇਈ ਥਿਰ ਰਹਣਿ ਚੁਣ ਨਰਕ ਘੋਰ ਚਾਲੀ-**

**ਅਨੁ। ਹਰਿ ਭਗਤਾ ਨੋ ਦੇਇ ਪਿਆਰੁ ਕਰ ਅੰਗੁ ਨਿਸਤਾਰਿਅਨੁ ॥ ੧੯ ॥**

{ ਭਗਤਿ=ਭਗਤੀ। ਵੇਖਾਲੀਅਨੁ=ਵਿਖਾਈ ਹੈ। ਪਰਤੀਤਿ=ਸਰਧਾ। ਘਾਲੀਅਨ=ਕਰਾਈ ਹੈ। ਘਰੀ=ਸਤਿਸੰਗ, ਸਰੂਪ, ਆਤਮਾਨੰਦ। ਚੁਣ=ਚੁਗਕੇ। ਘੋਰ=ਡਰਾਵਨਾ। ਚਾਲੀਅਨੁ=ਭੇਜਦਾ ਹੈ। ਅੰਗ=ਪਖ। ਨਿਸਤਾਰਿਅਨ=ਅਵਿੱਦਜਾ ਰਾਤ ਤੋਂ ਤਾਰਦਾ ਹੈ। ਪਿਆਰ=ਦਿਲਾਸਾ ॥ }

ਅਰਥ—ਹਰੀ ਨੇ ਆਪਣੀ ਭਗਤੀ ਕਰਾਕੇ (ਅਪਣੀ) ਵਡਿਆਈ ਵਖਾਈ ਹੈ। ਆਪਣੀ ਆਪ ਹੀ ਸਰਧਾ ਕਰਕੇ ਆਪੇ ਹੀ ਸੇਵਾ ਕਰਦਾ ਹੈ। ਹਰੀ ਭਗਤ ਜਨਾਂ ਨੂੰ ਅਨੰਦ ਦੇਂਦਾ ਹੈ (ਕਿ ਉਨਾਂ ਨੂੰ) ਸਰੂਪ ਵਿਚ ਇਸਥਿਤ ਬੈਠਾਂਵਦਾ ਹੈ। ਪਾਪੀਆਂ ਨੂੰ ਇਸਥਿਤ ਨਹੀਂ ਰੈਹਨ ਦਿੰਦਾ, ਚੁਗਕੇ ਭਿਆਨਕ ਨਰਕ (ਜੂਨਾਂ) ਭੇਜਦਾ ਹੈ। ਹਰੀ (ਅਪਣੇ) ਭਗਤਾਂ ਨੂੰ ਦਿਲਾਸਾ ਦੇਂਦਾ ਹੈ (ਤੇ ਉਨਾਂ ਦਾ) ਪੱਖ ਕਰਕੇ ਅਵਿੱਦਜਾ ਨੂੰ ਬਚਾ ਲੈਂਦਾ ਹੈ ॥ ੧੯ ॥

ਭਾਵ—ਵਾਹਿਗੁਰੂ ਅਪਣੀ ਭਗਤੀ ਆਪੇ ਕਰਾ ਕੇ ਤੇ ਆਪੇ ਅਪਣੀ ਵਡਿਆਈ ਵਿਖਾਂਵਦਾ ਹੈ ਤੇ ਅਪਣੇ ਭਗਤਾਂ ਨੂੰ ਅਵਿੱਦਜਾ ਤੋਂ ਬਚਾ ਕੇ ਸਰੂਪ ਦੀ ਲਖਤਾ ਕਰਕੇ ਜਨਮ ਮਰਨ ਤੋਂ ਛੁਟਕਾਰਾ ਦੇਂਦਾ ਹੈ ਤੇ ਪਾਪੀ ਨੂੰ ਜਨਮ ਮਰਨ ਵਿਚ ਭੁਆਂਵਦਾ ਹੈ ॥

ਸਲੋਕ ਮ: ੧

ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ। ਕਾਰੀ ਕਢੀ ਕਿਆ ਥੀਐ ਜਾ ਚਾਰੇ ਬੈਠੀਆ ਨਾਲਿ। ਸਚੁ ਸੰਜਮੁ ਕਰਣੀ ਕਾਰਾ ਨਾਵਣੁ ਨਾਉ ਜਪੇਹੀ। ਨਾਨਕ ਅਗੈ ਊਤਮ ਸੇਈ ਜਿ ਪਾਪਾ ਪੰਦਿ ਨ ਦੇਹੀ॥ ੧ ॥

[ਡੂਮਣੀ=ਮਿਰਾਸਣ। ਕੁਦਇਆ=ਹਿੰਸਾ। ਘਟ=ਹਿਰਦੇ ਵਿਚ। ਮੁੱਠੀ=ਠਗੀ। ਚੰਡਾਲ=ਨੀਚ ਜਾਤੀ। ਕਾਰੀ=ਲੀਕਾਂ, ਵੱਟਾਂ, ਹੱਦਾਂ। ਕਢੀ=ਪਾਈਆਂ। ਥੀਐ=ਹੁੰਦਾ। ਸੰਜਮ=ਨਿਯਮ। ਕਰਣੀ=ਭਗਤੀ। ਕਾਰਾ = ਹੱਦਾਂ। ਪੰਦਿ=ਪੈਂਡ,ਰਸ੍ਤਾ।]

ਅਰਥ—ਖੋਟੀ ਬੁਧੀ ਮਿਰਾਸਣ, ਹਿੰਸਾ ਕਰਣੀ ਕਸਾਇਣ, ਪ੍ਰਾਈ ਨਿੰਦਾ ਕਰਣੀ ਹਿਰਦੇ ਵਿਚ ਚੂਹੜੀ, ਠੱਗੀ ਕਰਣੀ (ਚੰਡਾਲਨੀ) ਤੇ ਕ੍ਰੋਧ ਚੰਡਾਲ ਹੈ। ਹੱਦਾਂ ਪਾਈਆਂ ਕੀ ਹੁੰਦਾ ਹੈ ਜਾਂ ਚਾਰੇ ਨੀਚ ਇਸਤ੍ਰੀਆਂ ਨਾਲ ਬੈਠੀਆਂ ਹਨ? ਸਚ ਦਾ ਨਿਯਮ ਭਗਤੀ ਦੀਆਂ ਹੱਦਾਂ ਨਾਮ ਜਪਣ ਰੂਪ ਨ੍ਹਾਵਣਾ ਕਰੇ ਤਾਂ ਗੁਰੂ ਜੀ ਕੈਂਹਦੇ ਹਨ

ਉਹ ਪੁਰਸ਼ ਉੱਤਮ ਹਨ ਜੋ (ਇਹ ਕਰਤਵ ਕਰਦੇ ਹੋਏ) ਪਾਪਾਂ ਦੇ ਰਸਤੇ ਨਹੀਂ ਚਲਦੇ ।੧।

ਭਾਵ–ਸਤਿਗੁਰੂ ਨਾਨਕ ਦੇਵ ਜੀ ਜਦ ਗੰਗਾ ਤੇ ਗਏ ਤਾਂ ਪੰਡਿਆਂ ਨੇ ਚੌਂਕੇ ਪਾਕੇ ਬੜੀ ਸੁਚ ਪਵਿਤ੍ਰ ਸੰਜੁਗਤ ਭੋਜਨ ਤਿਆਰ ਕੀਤੇ ਅਤੇ ਉਨ੍ਹਾਂ ਦੇ ਕਰਤਬਾਂ ਦਾ ਫੋਟੋ ਭਗਤ ਕਬੀਰ ਜੀ ਨੇ ਜੋ ਉਚਾਰਨ (ਸਾਢੇ ਤ੍ਰੈ ਤ੍ਰੈ ਧੋਤੀਆ ਤ੍ਰਿਹਰੇ ਪਾਇਨਿ ਤਗ । ਗਲੀ ਜਿਨਾ ਜਪਮਾਲੀਆ ਲੋਟੇ ਹਥਿ ਨਿਬਗ। ਓਇ ਹਰਿ ਕੇ ਸੰਤ ਨਾ ਆਖੀਅਹਿ ਬਾਨਾਰਸਿ ਕੇ ਠਗ) ਕਰਿਆ ਹੈ ਦੇ ਨਾਲ ਪੂਰੇ ਮਿਲਦੇ ਦੇਖਕੇ ਉਚਾਰਨ ਕਰਿਆ ਕਿ ਹੇ ਪੰਡਿਓ! ਇਨ੍ਹਾਂ ਕਰਮਾਂ ਦੇ ਕਰਨੇ ਕਰਕੇ ਸੁਚਤਾਈ ਨਹੀਂ ਹੁੰਦੀ, ਜਿਨਾਂ ਕਰਮਾਂ ਦੇ ਕਰਨੇ ਕਰਕੇ ਸੁਚਤਾਈ ਹੁੰਦੀ ਹੈ ਉਨ੍ਹਾਂ ਦਾ ਤੁਸਾਂ ਤਿਆਗ ਕੀਤਾ ਹੋਯਾ ਹੈ। ਉਹ ਕਰਮ ਕੇਹੜੇ ਹਨ ? ਸਚ ਬੋਲਨਾ, ਭਗਤੀ ਕਰਣੀ, ਨਾਮ ਜਪਣਾ ਇਨਾਂ ਕਰਤੱਬਾਂ ਨੂੰ ਕਰਦਿਆਂ ਹੋਯਾਂ ਪਾਪਾਂ ਦੇ ਰਸਤੇ ਕਦਮ ਭੀ ਨਾਂ ਦੇਵੇ ਤਦ ਉੱਤਮ ਹੈ ਐਵੇਂ ਨਹੀਂ। ਕਿਧਰੇ ਉਹ ਨਾ ਹੋਵੇ ਜੋ ਜੇਹਬਾ ਨਾਲ ਨਾਮ ਤੇ ਮਨ ਨਾਲ ਪਾਪ ਇਸ ਕਰਕੇ ਉੱਤਮ ਨਹੀਂ ਹੋ ਸੱਕਦਾ।

ਮ: ੧

**ਕਿਆ ਹੰਸ ਕਿਆ ਬਗਲਾ ਜਾਕਉ ਨਦਰਿ ਕਰੇਇ। ਜੋ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ ॥ ੨ ॥**

{ਹੰਸੁ–ਸੰਤ । ਬਗੁਲਾ–ਪਖੰਡੀ । ਨਦਰਿ–ਕ੍ਰਿਪਾ ਦ੍ਰਿਸ਼ਟੀ । ਕਾਗਹੁ = ਕਾਮੀ, ਵਿਖਈ ਪੁਰਸ਼ । }

ਅਰਥ–ਪਖੰਡੀ ਤੋਂ ਸੰਤ ਬਣਾ ਦੇਣਾ ਕੀ(ਗੱਲ ਹੈ) ਜਿਸ ਉਤੇ (ਵਾਹਿਗੁਰੂ ਅਪਣੀ) ਕ੍ਰਿਪਾ ਦ੍ਰਿਸ਼ਟੀ ਕਰੇ, ਗੁਰੂ ਜੀ ਕਹਿੰਦੇ ਹਨ ਤਿਸ ਵਿਖਈ ਪੁਰਸ਼ ਨੂੰ ਭੀ ਸੰਤ ਕਰ ਦਿੰਦਾ ਹੈ ॥੨॥

ਭਾਵ–ਪਿਛਲੇ ਸਲੋਕ ਵਿਚ ਗੁਰੂ ਜੀ ਨੇ ਪਖੰਡ ਤਿਆਗ ਦਾ ਉਪਦੇਸ਼ ਕਰਕੇ ਸਤਿ ਗ੍ਰਹਣ (ਧਾਰਨ ਕਰਨ) ਦਾ ਉਪਦੇਸ਼ ਦਿਤਾ ਸੀ ਕਿ ਸਚ ਨੂੰ ਧਾਰ ਕੇ ਪੂਰੇ ਸੰਤ ਬਣੋ। ਇਥੇ ਪ੍ਰਸ਼ਨ ਹੁੰਦਾ ਹੈ ਕਿ ਕੀ ਪਖੰਡੀ ਵੀ ਸੰਤ ਬਣ ਸਕਦੇ ਹਨ ? ਤਿਸ ਦੇ ਉਤ੍ਰ ਵਿਚ ਗੁਰੂ ਜੀ ਨੇ ਸਾਫ਼ ੨ ਇਹ ਦੱਸ ਦਿਤਾ ਹੈ ਕਿ "ਹਰਨ ਭਰਨ ਜਾਕਾ ਨੇਤਰ ਫੋਰ" ਦੀ ਕ੍ਰਿਪਾ ਕਰਕੇ ਵਿਖਈ ਪੁਰਸ਼ ਵੀ ਸੰਤ ਬਣ ਸਕਦੇ ਹਨ। ਪਖੰਡੀ ਦਾ ਕੀ ਕਥਨ ਕਰਨਾ ਹੈ ਕਿਉਂਕਿ ਪਖੰਡੀ ਦਾ ਕੇਵਲ ਪਸੰਦ ਤਿਆਗ ਤੇ ਹੀ ਸੰਤ ਪਦਵੀ ਪ੍ਰਾਪਤ ਹੋ ਜਾਂਦੀ ਹੈ। ਕਾਮੀ ਵਾਸਤੇ ਘਰ ਦੇ ਜੰਜਾਲ ਆਦਿਕ ਦਾ ਤਿਆਗ ਕਰਨਾ ਬਹੁਤ ਹੀ ਕਠਨ ਹੈ, ਜਦ ਉਹ ਸਭ ਨੂੰ ਤਿਆਗ ਕੇ ਸੰਤ ਹੋ ਸਕਦਾ ਹੈ ਤਾਂ ਪਖੰਡੀ ਕਿਸ ਗਿਣਤੀ ਵਿਚ ਹੈ ॥

ਪਉੜੀ

**ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆ- ਖੀਐ। ਕਾਰਜੁ ਦੇਇ ਸਵਾਰਿ ਸਤਿਗੁਰ**

**ਸਚੁ ਸਾਖੀਐ । ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ । ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ । ਨਾਨਕ ਹਰਿ ਗੁਣ ਗਾਇ ਅਲਖ ਪ੍ਰਭੁ ਲਾਖੀਐ ॥ ੨੦ ॥**

{ਲੋੜੀਐ-ਚਾਹੀਐ । ਕਾਰਜੁ-ਕੰਮ । ਸਾਖੀਐ-ਸਿੱਖਯਾ । ਨਿਧਾਨੁ-ਖਜਾਨਾ । ਚਾਖੀਐ-ਚਖੀਐ, ਧਾਰਨ ਕਰੀਐ । ਭੰਜਨ-ਨਾਸ ਕਰਨ ਵਾਲਾ । ਮਿਹਰਵਾਨ-ਕ੍ਰਿਪਾਲੂ । ਰਾਖੀਐ-ਰਖਦਾ ਹੈ । ਅਲਖ-ਨਾ ਲਖਿਆ ਜਾਣ ਵਾਲਾ । ਲਾਖੀਐ-ਜਾਣ ਲਈਦਾ ਹੈ ।}

ਅਰਥ-ਜੋ ਕੰਮ ਕਰਨਾ ਚਾਹੀਏ ਸੋ ਹਰੀ ਪਾਸ ਕਹੀਏ (ਹਰੀ) ਕੰਮ ਕਰ ਦੇਵੇਗਾ ( ਇਹ ) ਸਤਿਗੁਰਾਂ ਦੀ ਸਚੀ ਸਿੱਖਯਾ ਹੈ, ਸਤਿਸੰਗਤ ਵਿਚੋਂ ਅੰਮ੍ਰਿਤ ਰੂਪ (ਨਾਮ) ਖਜਾਨੇ ਨੂੰ ਧਾਰਨ ਕਰੀਏ (ਤਦ) ਭੈ ਦੇ ਨਾਸ ਕਰਨੇ ਵਾਲਾ ਕ੍ਰਿਪਾਲੂ ਪ੍ਰਭੂ ਦਾਸਾਂ ਦੀ ਪੈਜ ਰਖਦਾ ਹੈ । (ਗੁਰੂ) ਨਾਨਕ (ਜੀ ਕਹਿੰਦੇ ਹਨ) ਹਰੀ ਦੇ ਗੁਣਾਂ ਨੂੰ ਗਾ ਕੇ ਅਲਖ ਪ੍ਰਭੂ ਨੂੰ ਜਾਣ ਲਈਦਾ ਹੈ ॥੨੦॥

ਭਾਵ-ਹਿੰਦੂ ਮਤ ਵਿਚ ਜਿਸਤਰਾਂ ਸ਼ੁਰੂ ਕੰਮਾਂ ਵਿਚ ਗਣੇਸ਼ ਦੀ ਪੂਜਾ ਹੁੰਦੀ ਤੇ ਉਹ ਪੂਜਾ 'ਕੀਤੇ ਨੂੰ ਕਰਤਾ ਕਰ ਜਾਣੇ'ਦੇ ਵਾਕ ਅਨੁਸਾਰ ਭੁੱਲ ਹੈ ਤੇ ਵਾਹਿਗੁਰੂ ਤੋਂ

ਭੁਲਿਆਂ "ਵਿਆਪਨ ਸਭੇ ਰੋਗ" ਗੁਰੂ ਜੀ ਨੇ ਉਚਾਰਨ ਕਰਿਆ ਹੈ। ਇਸੇ ਲਈ ਗੁਰੂ ਜੀ ਨੇ ਇਹ ਦੱਸਿਆ ਹੈ ਕਿ ਜੋ ਕੰਮ ਕਰਨ ਲਗੀਏ ਤਿਸ ਕੰਮ ਦੇ ਆਦਿ ਵਿਚ ਵਾਹਿਗੁਰੂ ਪਾਸੋਂ ਹੀ ਸਹਾਇਤਾ ਮੰਗੀਏ ਤੇ ਉਸੇ ਦੇ ਆਸਰੇ ਸਾਰੇ ਕੰਮਾਂ ਨੂੰ ਕਰੀਏ, ਇਸ ਦੇ ਵਿਚ ਸਤਿਗੁਰੂ ਨਾਨਕ ਦੇਵ ਜੀ ਦੀ ਸਿਖਿਆ ਵੀ ਮਿਲਦੀ ਹੈ, ਜਿਸ ਸਿਖਿਆ ਨੂੰ ਧਾਰਨ ਕਰਦਿਆਂ ਹੋਇਆਂ ਸਿੱਖ ਪੰਥ ਵਿਚ ਇਕ ਦੀ ਪੂਜਾ ਪ੍ਰਸਿੱਧ ਹੈ ਤੇ 'ਗੁਰ ਪ੍ਰਮੇਸਰ ਏਕੋ ਜਾਣੁ" ਅਤੇ "ਗੁਰੁ ਨਾਨਕ ਗੋਬਿੰਦ ਰੂਪ" ਵਾਕ ਨੂੰ ਮੰਨਕੇ ਸਭ ਕੰਮ ਦੇ ਆਦਿ ਵਿਚ ਅਰਦਾਸਾ ਸੋਧਨਾ ਸਿਖਾਂ ਵਿਚ ਪ੍ਰਚਲਤ ਹੈ।

ਸਲੋਕ ਮ: ੩

**ਜੀਉ ਪਿੰਡੁ ਸਭੁ ਤਿਸ ਕਾ ਸਭ ਸੈ ਦੇਇ ਅਧਾਰੁ। ਨਾਨਕ ਗੁਰਮੁਖ ਸੇਵੀਐ ਸਦਾ ਸਦਾ ਦਾਤਾਰੁ। ਹਉ ਬਲਿਹਾਰੀ ਤਿਨ ਕਉ ਜਿਨਿ ਧਿਆਇਆ ਹਰਿ ਨਿਰੰਕਾਰੁ। ਓਨਾ ਕੇ ਮੁਖ ਸਦ ਉਜਲੇ ਓਨਾ ਨੂੰ ਸਭੁ ਜਗਤੁ ਕਰੈ ਨਮਸਕਾਰੁ ॥੧॥**

{ਜੀਉ = ਜੀਵ, ਚੇਤਨ ਸਤਾ। ਪਿੰਡੁ = ਸਰੀਰ। ਆਧਾਰੁ = ਆਸਰਾ। ਗੁਰਮੁਖ = ਗੁਰਾਂ ਦੇ ਸਨਮੁਖ। ਦਾਤਾਰ = ਦਾਤਾ। ਨਿਰੰਕਾਰੁ = ਨਿਰਗੁਣ।}

ਅਰਥ-ਚੇਤਨ ਸੱਤਾ ਤੇ ਸਰੀਰ ਸਭੁ ਕੁਝ ਤਿਸਦਾ ਹੈ ਤੇ ਸਾਰਿਆਂ ਨੂੰ ਆਸਰਾ ਦਿੰਦਾ ਹੈ, ਗੁਰੂ ਜੀ ਕਹਿੰਦੇ ਹਨ ਗੁਰਾਂ ਦੇ ਸਨਮੁਖ ਹੋਕੇ ਸਦਾ ੨ ਵਾਹਿਗੁਰੂ ਨੂੰ ਯਾਦ ਕਰੀਏ ਮ: ਤਿਨ੍ਹਾਂ ਤੋਂ ਬਲਿਹਾਰ ਹਾਂ ਜਿਨ੍ਹਾਂ ਨਿਰਗੁਣ ਹਰੀ ਨੂੰ ਯਾਦ ਕੀਤਾ ਹੈ ਉਨ੍ਹਾਂ ਦੇ ਮੁਖ ਸਦਾ ਉਜਲੇ ਹਨ ਤੇ ਸਭ ਜਗਤ ਉਨ੍ਹਾਂ ਨੂੰ ਮਥੇ ਟੇਕਦਾ ਹੈ॥੧॥

ਭਾਵ---ਇਸ ਸਲੋਕ ਵਿਚ ਸਤਿਗੁਰੂ ਨਾਨਕ ਦੇਵ ਜੀ ਨਾਮ ਜਪਣ ਦਾ ਫਲ ਦਸਦੇ ਹਨ ਕਿ ਜੋ ਕੁਝ ਹੈ ਸਭ ਕੁਝ ਉਸਦਾ ਜਾਣਕੇ ਨਾਮ ਜਪੇ ਕਿਉਂਕਿ ਇਸ ਤਰਾਂ ਦੇ ਨਾਮ ਜਪਣੇ ਕਰਕੇ "ਤੂ ਤੂ ਕਰਤਾ ਤੂ ਹੁਇਆ" ਜਦ ਤੂੰ ਦਾ ਰੂਪ ਹੋਇਆ ਤਾਂ ਸਾਰਾ ਜਗਤ ਉਸਦੀ ਚਰਨੀ ਡਿਗਦਾ ਹੈ ਕਿਉਂਕਿ ਜਗਤ ਜਾਣਦਾ ਹੈ ਕਿ "ਜਿਨ ਜਾਤਾ ਸੋ ਤਿਸ ਹੀ ਜੇਹਾ'. ਇਸ ਜਾਨਣ ਵਾਲੇ ਦੀ ਸੇਵਾ ਕਰਨੀ ਜਿਸਨੂੰ ਇਸ ਨੇ ਜਾਣਿਆ ਹੈ ਉਸਦੀ ਸੇਵਾ ਹੁੰਦੀ ਹੈ, ਇਸ ਗੱਲ ਨੂੰ ਜਾਣਕੇ ਸੇਵਾ ਕਰਦੇ ਹਨ।

ਮ: ੩

**ਸਤਿਗੁਰ ਮਿਲਿਐ ਉਲਟੀ ਭਈ ਨਵ ਨਿਧਿ ਖਰਚਿਉ ਖਾਉ। ਅਠਾਰਹਿ ਸਿਧੀ ਪਿਛੈ ਲਗੀਆ ਫਿਰਨਿ ਨਿਜ ਘਰਿ ਵਸੈ ਨਿਜ ਥਾਇ। ਅਨਹਦ ਧੁਨੀ ਸਦ ਵਜਦੇ**

## ਉਨਮਨ ਹਰਿ ਲਿਵ ਲਾਇ । ਨਾਨਕ ਹਰਿ ਭਰਮਤੇ ਤਿਨਾ ਕੈ ਮਨਿ ਵਸੈ ਜਿਨ ਮਸਤਕਿ ਲਿਖਿਆ ਧੁਰਿ ਪਾਇ ॥ ੨ ॥

{ ਉਲਟੀ = ਪਿਛਾਹਾਂ ਪਰਤੀ । ਅਠਾਰਹਿ = ਅਠਾਰਾਂ । ਨਿਜ ਘਰਿ = ਅਪਣੇ ਹਿਰਦੇ । ਨਿਜ ਥਾਇ = ਅਪਣੀ ਜਗਾ ਅਨਹਦ = ਇਕ ਰਸ । ਧੁਨੀ = ਵਾਜੇ, ਸਬਦ । ਵਜਦੇ = ਪ੍ਰਗਟ । ਉਨਮਨ = ਤੁਰੀਆ, ਚੌਥੀ ਭੂਮਕਾ। ਮਸਤਕ = ਮਥਾ ॥ }

ਅਰਥ—ਸਤਿਗੁਰਾਂ ਦੇ ਮਿਲਨੇ ਕਰਕੇ (ਸੰਸਾਰ ਵਲੋਂ ਬੁਧੀ) ਪਰਤਦੀ ਹੈ (ਤੇ ਨਾਮ ਵੱਲੇ ਲਗਨੇ ਕਰਕੇ ਨੌ ਨਿਧੀਆਂ* ਖਾਣ ਖਰਚਨ ਨੂੰ (ਪ੍ਰਾਪਤ ਹੁੰਦੀਆਂ ਹਨ) ਤੇ ਅਠਾਰਾਂ ਸਿਧੀਆਂ† ਪਿਛੇ ਲਗੀਆਂ ਫਿਰਦੀਆਂ ਹਨ (ਅਤੇ ਵਾਹਿਗੁਰੂ) ਅਪਣੇ ਘਰ ਵਿਚ ਅਪਣੀ ਜਗਾ

---

*ਪਦਮ, ਮਹਾਂ ਪਦਮ, ਮਕਰ, ਕਛਪ, ਮੁਕੰਦ, ਕੁੰਦ, ਨੀਲ, ਸੰਖ, ਖਰਬ ।

†ਅਨਮਾਂ, ਮਹਿੰਮਾ, ਗਰਮਤਾ, ਲਗਮਾਂ, ਪ੍ਰਾਪਤੀ, ਵਸ਼ੀਕਰਨ, ਕਾਯਾ, ਈਸ਼ਤਾ, ਅਨੁਰਮੀ, ਦੂਰ ਸ਼ਰਵਨ, ਮਨੋ ਬੇਗ, ਕਾਮਰੂਪ, ਪਰਕਾਯ ਪਰਵੇਸ਼, ਸੁਛੰਦਮ੍ਰਿਤੁ, ਸੁਰਕ੍ਰੀੜਾ ਦਰਸ਼ਨ, ਸੰਕਲਪ, ਅਪ੍ਰਤਿ ਹਤਗਤ, ਦੂਰਦਰਸ਼ਨ, ।

ਤੇ ਵਸਦਾ ਜਾਣਦਾ ਹੈ, ਤਦ ਇਕ ਰਸ ਸਬਦ ਦੀ ਅਵਾਜ ਪ੍ਰਗਟ ਹੁੰਦੀ ਹੈ। ਜਦ ਚੌਥੀ ਭੂਮਕਾ ਵਿਚ ਹੋਕੇ ਹਰੀ ਨਾਲ ਪ੍ਰੀਤੀ ਲਾਵੇ। ਗੁਰੂ ਜੀ ਕਹਿੰਦੇ ਹਨ ਤਿਨ੍ਹਾਂ ਭਗਤਾਂ ਦੇ ਮਨ ਵਿਚ ਹਰੀ ਵਸਦਾ ਹੈ ਜਿਨਾਂ ਦੇ ਮਥੇ ਤੇ ਸ਼ੁਰੂ ਤੋਂ ਲਿਖਿਆ ਪਿਆ ਹੈ ॥ ੨ ॥

ਭਾਵ—ਪਿਛਲੇ ਸਲੋਕ ਵਿਚ ਨਾਮ ਦੇ ਜਪਨ ਦਾ ਢੰਗ ਵਰਨਨ ਕੀਤਾ ਸੀ ਉਹ ਉਤਨਾ ਚਿਰ ਨਹੀਂ ਹੋ ਸਕਦਾ ਜਿੰਨਾਂ ਚਿਰ ਪੁਰਸ਼ ਦੀ ਬਿਰਤੀ ਸੰਸਾਰ ਵਿਚ ਖਚਤ ਹੈ, ਇਸ ਲਈ ਇਥੇ ਵਰਨਨ ਕਰਦੇ ਹਨ ਕਿ ਬੁਧੀ ਨੂੰ ਸੰਸਾਰ ਵਲੋਂ ਪੱਟ ਕੇ ਪ੍ਰਮੇਸ਼ਰ ਵੱਲੇ ਲਾਉਣ ਲਈ ਇਕ ਗੁਰੂ ਹੈ ਤੇ ਹਮੇਸ਼ਾਂ ਨਿਯਮ ਹੋਇਆ ਕਰਦਾ ਹੈ ਕਿ ਜਦ ਇਸ ਮਾਇਆ ਵਲੋਂ ਹਥ ਪਿਛਾਹਾਂ ਕਰੋ ਤਾਂ ਇਹ ਆਪੇ ਆਉਂਦੀ ਹੈ ਤੇ ਜੇ ਸੰਸਾਰਕ ਦਸ਼ਾ ਵਿਚ ਖਚਤ ਹੋਕੇ ਪਕੜਨ ਲਗੋ ਤਾਂ ਮਾਯਾ ਅਗੇ ੨ ਦੌੜਦੀ ਹੈ, ਬਸ ਜਦ ਜਗਜਾਸੂ ਦੀ ਬੁਧੀ ਨੇ ਸੰਸਾਰਕ ਦਸ਼ਾ ਵਿਚੋਂ ਹਟਕੇ ਇਸ ਨਿਖਸਮੀ ਦਾ ਤਯਾਗ ਕੀਤਾ ਤਾਂ "ਸੇਵਕ ਕੈ ਹੋਇ ਵਰਤੀ ਦਾਸ" ਦੇ ਵਾਕ ਅਨੁਸਾਰ ਉਸਦੀ ਟਹਿਲਣ ਹੋਕੇ ਵਰਤਦੀ ਹੈ ਤੇ ਉਹ ਪ੍ਰੇਮੀ ਇਸ ਅਨੰਦ ਤੋਂ ਵਧਕੇ ਬ੍ਰਹਮ ਅਨੰਦ ਨੂੰ ਹਾਸਲ ਹੈ, ਪਰ ਇਹ ਉਸਨੂੰ ਪ੍ਰਾਪਤ ਹੋ ਸਕਦਾ ਹੈ ਜਿਸਤੇ ਗੁਰਾਂ ਦੀ ਕ੍ਰਿਪਾ ਹੋ ਜਾਵੇ ॥

ਪਉੜੀ

## ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ

ਕੈ ਦਰਿ ਆਇਆ। ਹਰਿ ਅੰਦਰਿ ਸੁਣੀ ਪੂਕਾਰ ਢਾਢੀ ਮੁਖਿ ਲਾਇਆ। ਹਰਿ ਪੁਛਿਆ ਢਾਢੀ ਸਦਿਕੈ ਕਿਤੁ ਅਰਥਿ ਤੂੰ ਆਇਆ॥ ਨਿਤ ਦੇਵਹੁ ਦਾਨੁ ਦਿਆਲੁ ਪ੍ਰਭ ਹਰਿ ਨਾਮੁ ਧਿਆਇਆ। ਹਰਿ ਦਾਤੈ ਹਰਿ ਨਾਮੁ ਜਪਾਇਆ ਨਾਨਕ ਪੈਨਾਇਆ॥੨੧॥੧॥ ਸੁਧੁ॥

[ਢਾਢੀ=ਵਾਰ ਗਾਉਂਣ ਵਾਲਾ। ਖਸਮ=ਵਾਹਿਗੁਰੂ। ਦਰਿ=ਸਤਿਸੰਗ। ਮੁਖ=ਸਾਮਨੇ। ਅਰਥ=ਕੰਮ। ਦਇਆਲ=ਦਇਆ ਦਾ ਘਰ। ਦਾਤੈ=ਦਾਨ ਦੇਣ ਵਾਲਾ। ਪੈਨਾਇਆ=ਜਸ ਹੋਇਆ।]

ਅਰਥ—ਮੈਂ ਹਰੀ ਪ੍ਰਭ ਖਸਮ ਦਾ ਢਾਢੀ ਹਾਂ ਤੇ ਹਰੀ ਦੇ ਦਰਵਾਜੇ ਤੇ ਆਕੇ (ਸਬਦ ਗਾਵਿਆਂ ਤਦ) ਹਰੀ ਨੇ ਅੰਦਰ ਬੈਠਿਆਂ ਮੇਰੀ ਬੇਨਤੀ ਸੁਣੀ ਤੇ ਮੈਂ ਢਾਢੀ ਨੂੰ ਸਾਹਮਨੇ ਸੱਦਿਆ ਅਤੇ ਹਰੀ ਨੇ ਪੁਛਿਆ ਹੇ ਢਾਢੀ! ਤੂੰ ਕਿਸ ਕੰਮ ਲਈ ਇਥੇ ਆਇਆ ਹੈਂ (ਮੈਂ) ਬੇਨਤੀ ਕੀਤੀ ਹੇ ਦਿਆਲ! ਨਿਤ ਦਾਨ ਦੇਵਹੁ, ਪ੍ਰਭੂ (ਨੇ ਪੁਛਿਆ ਕਿ ਕੇਹੜਾ ਦਾਨ ਮੰਗਦਾ ਹੈਂ, ਤਾਂ ਮੈਂ ਕਿਹਾ ਮੈਨੂੰ) ਹਰੀਨਾਮ ਧਿਆਵਨ ਰੂਪ ਦਾਨ ਦੇਹ, ਹਰੀ ਦਾਤੇਨੇ ਹਰਿ

ਨਾਮ ਜਪਨ ਰੂਪ ਜਦ ਦਾਨ ਦਿਤਾ ਤਾਂ (ਗੁਰੂ) ਨਾਨਕ ਦਾ ਜਸ ਹੋਇਆ (ਕਿਉਂਕਿ ਨਾਮ ਜਪਣ ਕਰਕੇ) ਸੁਧ (ਹੋਗਿਆ ਸੀ) ॥

ਭਾਵ—ਵਾਰ ਦੇ ਆਦਿ ਵਿੱਚ ਦਸਿਆ ਸੀ ਕਿ ਵਾਰਾਂ ਨੂੰ ਢਾਢੀ ਗਾਇਆ ਕਰਦੇ ਹਨ ਤੇ ਇਹ ਕੰਮ ਉਨ੍ਹਾਂ ਦਾ ਹੀ ਹੋਇਆ ਕਰਦਾ ਸੀ, ਇਸੇ ਲਈ ਗੁਰੂ ਜੀ ਆਪ ਇਥੇ ਢਾਢੀ ਬਨ ਕੇ ਇਸਤਰਾਂ ਬੇਨਤੀਆਂ ਕਰਦੇ ਹਨ ਕਿ ਹੇ ਸਿਖੋ! ਜਿਸਤਰਾਂ ਇਹ ਉਚਾਰਨ ਕਰਿਆ ਗਿਆ ਹੈ ਇਸ ਤਰੀਕੇ ਨਾਲ ਵਾਹਿਗੁਰੂ ਦਾ ਜਪਨਾ ਹੁੰਦਾ ਹੈ ਕਿਉਂਕਿ ਜਦ ਤਕ ਨਿਰਮਾਣ ਨਾ ਹੋਵੇ ਤਦ ਤਕ ਕਿਸੇ ਦੀ ਉਸਤਤੀ ਨਹੀਂ ਕਰ ਸਕਦਾ ਤੇ ਜਦ ਤਕ ਕਿਸੇ ਦੀ ਉਸਤਤੀ ਨਾ ਕੀਤੀ ਜਾਵੇ ਤਦ ਤਕ ਉਹ ਪ੍ਰਸੰਨ ਨਹੀਂ ਹੁੰਦਾ। ਇਸ ਤੋਂ ਗੁਰੂ ਜੀ ਨੇ ਸਾਨੂੰ ਇਹ ਉਪਦੇਸ਼ ਕੀਤਾ ਕਿ ਤੁਸੀ ਵਾਹਿਗੁਰੂ ਨੂੰ ਜਪਨ ਲਗਿਆਂ ਅਪਣਾ ਆਪ ਭੁਲ ਨਾ ਜਾਵੋ ਜਿਸ ਤਰਾਂ ਢਾਢੀ ਨੀਵੇਂ ਹੋ ਕੇ ਜੱਸ ਗਾਉਂਦਾ ਹੈ ਇਸੇਤਰਾਂ ਜਦ ਵਾਹਿਗੁਰੂ ਦਾ ਜੱਸ ਗਾਵਣ ਲਗੋ ਤਦ ਨਿਵਾਨ ਪਟੜੀ ਤੇ ਹੋਕੇ ਗਾਵੋ, ਜਿਸ ਦਾ ਫਲ ਇਹ ਹੋਵੇਗਾ ਕਿ ਵਾਹਿਗੁਰੂ ਮੂੰਹ ਮੰਗੀਆਂ ਮੁਰਾਦਾਂ ਨਾਮ ਦਾਨ ਦੇਵੇਗਾ, ਜਿਸ ਕਰਕੇ ਇਹ ਆਤਮਾਂ ਸੁਧ ਹੋਕੇ ਲੋਕ ਪ੍ਰਲੋਕ ਵਿਚ ਸੁਖ ਦਾ ਭਾਗੀ ਬਣੇਗਾ ॥

## ॥ ਸੰਪੂਰਨੰ ॥

"ਭੁਲਨ ਅੰਦਰਿ ਸਭੁ ਕੋ ਅਭੁਲ ਗੁਰੂ ਕਰਤਾਰ"

